# ਵਰਿਆਮ

੩੦ ਵਾਂ ਸਾਲ

ਜਨਵਰੀ - ੨੦੦੫



ਮੇਰਾ ਕੋਈ ਗੀਤ ਨਹੀਂ ਐਸਾ
ਜੋ ਤੇਰੇ ਮੇਚ ਆ ਜਾਵੇ
ਭਰੇ ਬਾਜ਼ਾਰ ਵਿੱਚ ਜਾ ਕੇ
ਜੋ ਆਪਣਾ ਸਿਰ ਕਟਾ ਆਵੇ
ਜੋ ਆਪਣੇ ਸੁਹਲ ਛਿੰਦੇ ਬੋਲ
ਨੀਹਾਂ ਵਿੱਚ ਚਿਣਾ ਆਵੇ
ਤਿਹਾਏ ਸ਼ਬਦ ਨੂੰ ਤਲਵਾਰ ਦਾ
ਪਾਣੀ ਪਿਆ ਆਵੇ
ਜੋ ਲੁੱਟ ਜਾਵੇ ਤੇ ਮੁੜ ਵੀ
ਯਾਰੜੇ ਦੇ ਸੱਥਰੀਂ ਗਾਵੇ

- ਸ਼ਿਵ ਕੁਮਾਰ ਬਟਾਲਵੀ



# ਪ੍ਰੀਤਮ ਸਿੰਘ ਪੰਛੀ ਦੀ ਯਾਦ ਵਿਚ



ਪਰਸਿਧ ਲੇਖਕ ਸ੍. ਪ੍ਰੀਤਮ ਸਿੰਘ ਪੰਛੀ
੬ ਦਸੰਬਰ ੨੦੦੪ ਨੂੰ ਸਦੀਵੀ ਵਿਛੋੜਾ ਦੇ ਗਏ ਹਨ।

# ਵਰਿਆਮ

ਜਨਵਰੀ-੨੦੦੫

ਜਿਲਦ-੩੦

ਅੰਕ-੩

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੨੫੪੩ | Ph. : 2222543 (O) |
| ਘਰ : ੨੪੫੬੨੮੯ | 2456289 (R) |


## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਸਾਹਿਬਜ਼ਾਦਿਆਂ ਦੀ ਸ਼ਹੀਦੀ ਸ਼ਤਾਬਦੀ

ਅੱਜ-ਕੱਲ੍ਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਤੀਜੀ ਸ਼ਤਾਬਦੀ ਦੇ ਦਿਨ ਹਨ। ਇਹ ਸ਼ਹਾਦਤ ਲੂੰ ਕੰਢੇ ਖੜੇ ਕਰ ਦੇਣ ਵਾਲੀ ਹੈ। ਹਜ਼ਾਰਾਂ ਸਾਲ ਦੀ ਗੁਲਾਮੀ ਤੋਂ ਬਾਅਦ ਗੁਰੂ ਸਾਹਿਬ ਨੇ ਲੋਕਾਂ ਨੂੰ ਝੰਜੋੜ ਕੇ ਉਨ੍ਹਾਂ ਵਿਚ ਇਕ ਨਵੀਂ ਰੂਹ ਫੂਕੀ। ਆਤਮਾ ਦੀ ਆਜ਼ਾਦੀ ਦੀ ਖਾਤਰ ਸੰਘਰਸ਼ ਦੀ ਰੂਹ। ਇਹ ਰਾਹ ਵਿਚ ਅਨੇਕਾਂ ਸ਼ਹੀਦੀਆਂ ਵੀ ਹੋਈਆਂ। ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਸਾਕੇ ਵੀ ਹੋਏ। ਇਨ੍ਹਾਂ ਸਾਰੇ ਸਾਕਿਆਂ ਵਿਚੋਂ ਛੋਟੇ ਸਾਹਿਬਾਦਾ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਦੀ ਸ਼ਹਾਦਤ ਰੂਹ ਕੰਬਾ ਜਾਂਦੀ ਹੈ। ਅੱਖਾਂ ਨਮ ਕਰ ਜਾਂਦੀ ਹੈ।

ਵੱਡੇ ਸਾਹਿਬਜ਼ਾਦੇ ਵੀ ਭਾਵੇਂ ਅਜੇ ਯੁਵਾ ਤੋਂ ਘੱਟ ਅਵਸਥਾ ਵਿਚ ਸਨ ਪਰ ਉਹ ਚਮਕੌਰ ਦੀ ਅਸਾਵੀਂ ਇਤਿਹਾਸਕ ਜੰਗ ਵਿਚ ਸ਼ਹੀਦ ਤਾਂ ਲੜਦੇ ਹੋਏ ਸਨ। ਉਹ ਬੀਰਤਾ ਦੇ ਇਤਿਹਾਸ ਵਿਚ ਨਵੀਆਂ ਪੈੜਾਂ ਪਾ ਕੇ ਸ਼ਹੀਦ ਹੋਏ ਪਰ ਸਰਹੰਦ ਵਿਚ ਸ਼ਹੀਦ ਹੋਣ ਵਾਲੇ ਸਾਹਿਬਜ਼ਾਦੇ ਤਾਂ ਮਾਸੂਮ ਬਾਲਕ ਨਿਰੇ ਫੁੱਲ ਹੀ ਤਾਂ ਸਨ। ਇਕ ਪਾਸੇ ਸਰਦੀ ਦੀ ਸਿਖਰ ਦੂਜੇ ਬੰਨੇ ਜ਼ੁਲਮ ਦੀ ਸਿਖ਼ਰ। ਮੁਗਲ ਸਰਕਾਰ ਵੱਲੋਂ ਇਕ ਅਨੈਤਿਕ ਜੰਗ ਲੜੀ ਗਈ। ਪਰ ਫੇਰ ਵੀ ਲੜਾਈ ਉਨ੍ਹਾਂ ਦੀ ਗੁਰੂ ਗੋਬਿੰਦ ਸਿੰਘ ਨਾਲ ਸੀ। ਮਾਸੂਮ ਦੁੱਧ ਪੀਣ ਵਾਲੇ ਬੱਚਿਆਂ ਨੇ ਨਵਾਬ ਸਰਹੰਦ ਦਾ ਕੁਝ ਨਹੀਂ ਸੀ ਵਿਗਾੜਿਆ। ਉਨ੍ਹਾਂ ਨੂੰ ਸ਼ਹੀਦ ਕਰਨਾ ਨਹਾਇਤ ਬੁਜ਼ਦਿਲੀ, ਕਾਇਰਤਾ ਅਤੇ ਨੀਚਤਾ ਭਰਿਆ ਕੰਮ ਸੀ ਜਿਸ ਨੇ ਸਮੁੱਚੀ ਮਨੁਖਤਾ ਨੂੰ ਸ਼ਰਮਸਾਰ ਕਰ ਦਿੱਤਾ। ਮੁਗਲ ਸਾਮਰਾਜ ਨੂੰ ਢਾਹੁਣ ਦਾ ਕੰਮ ਇਸ ਇਕੱਲੇ ਸਾਕੇ ਨੇ ਸਭ ਤੋਂ ਵੱਧ ਕੀਤਾ। ਬੰਦਾ ਬਹਾਦਰ ਦੀਆਂ ਲੜਾਈਆਂ, ਸਰਹੰਦ ਦੀ ਫਤਹਿ ਅਤੇ ਉਜਾੜਾ, ਬੰਦਈ ਸਿਖਾਂ ਦੀਆਂ ਬਹਾਦਰਾਨਾ ਸ਼ਹਾਦਤਾਂ, ਬਾਦ ਵਿਚ ਲੰਮੇ ਸਮੇਂ ਲਈ ਖਾਲਸੇ ਦਾ ਸੰਘਰਸ਼, ਸਿਖਾਂ ਵੱਲੋਂ ਬੰਦ ਬੰਦ ਕਟਵਾਉਣਾ, ਖੋਪਰੀਆਂ ਲਗਣੀਆਂ ਅਤੇ ਚਰਖੜੀਆਂ ਤੇ ਚੜਣਾ, ਵੱਡੇ ਛੋਟੇ ਘਲੂਘਾਰੇ, ਅਤੇ ਅੰਤ ਨੂੰ ਪੰਜਾਬ ਵਿਚ ਸਿੱਖਾਂ ਦੇ ਰਾਜ ਦੀ ਕਾਇਮੀ, ਜੇ ਗਹੁ ਨਾਲ ਦੇਖੀਏ ਤਾਂ ਇਹਨਾਂ ਦੀ ਪੈੜ ਸਾਹਿਬਜ਼ਾਦਿਆਂ ਦੀ ਸ਼ਹੀਦੀ ਤਕ ਜਾ ਪੁਜਦੀ ਹੈ। ਇਤਿਹਾਸ ਨੂੰ ਬਦਲਣ ਵਾਸਤੇ, ਸਿਖੀ ਦੇ ਇੰਕਲਾਬ ਵਾਸਤੇ ਇਹਨਾਂ ਸ਼ਹੀਦੀਆਂ ਨੇ ਬਾਰੂਦ ਦਾ ਕੰਮ ਕੀਤਾ।

ਸ਼ਹੀਦ ਬੱਚਿਆਂ ਦੀ ਯਾਦ ਵਿਚ ਸ਼ਤਾਬਦੀ ਮਨਾਈ ਜਾ ਰਹੀ ਹੈ। ਪਿਛਲੇ ਸਮੇਂ ਵਿਚ ਸਿੱਖਾਂ ਨੇ ਅਨੇਕਾਂ ਸ਼ਤਾਬਦੀਆਂ ਮਨਾਈਆਂ ਹਨ ਪਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਆਪਣਾ ਮਹੱਤਵ ਹੈ। ਇਹ ਅਕੀਦਤ ਦੀ ਘੜੀ ਹੈ, ਬੰਦਗੀ ਦਾ ਸਮਾਂ ਹੈ ਆਪਣੇ ਮਨ ਵਿਚੋਂ ਕਰੂਰਤਾ ਅਤੇ ਹੋਰ ਦੋਸ਼ਾਂ ਤੋਂ ਮੁਕਤ ਹੋਣ ਦਾ ਸਮਾਂ ਹੈ। ਇਹ ਜਸ਼ਨ ਦਾ ਸਮਾਂ ਨਹੀਂ, ਅਰਦਾਸ ਦਾ ਅਵਸਰ ਹੈ। ਆਮ ਮੇਲਿਆਂ ਵਾਂਗ ਮੌਜ ਮੇਲਾ, ਖਾਣ-ਪੀਣ ਅਤੇ ਤਮਾਸ਼ਾ ਵੇਖਣ ਦਾ ਸਮਾਂ ਨਹੀਂ। ਇਸ ਮੇਲੇ 'ਤੇ ਦੁਨਿਆਵੀ ਮੇਲਿਆਂ ਵਾਂਗ ਰਾਗ-ਰੰਗ, ਗਾਣਾ-ਵਜਾਣਾ ਅਤੇ ਨਚਣਾ-ਟੱਪਣਾ ਨਹੀਂ ਹੋਣਾ ਚਾਹੀਦਾ। ਇਹ ਬਹੁਤ ਪਾਕ ਪਵਿਤਰ ਅਤੇ ਨਾਜ਼ਕ ਸਮਾ ਹੈ। ਨਾ ਇਹ ਸਿਆਸਤ ਦਾ ਸਮਾਂ ਹੈ ਨਾ ਰਾਜਸੀ ਵਖਰੇਵਿਆਂ ਦਾ ਅਕੀਦਤ ਅਤੇ ਸ਼ਰਧਾ ਦਾ ਅਵਸਰ ਹੈ ਅਤੇ ਇਸ ਵਾਸਤੇ ਹੀ ਇਹ ਸਮਾਂ ਲਾਉਣਾ ਚਾਹੀਦਾ ਹੈ। ਭਾਵੇਂ ਬਹੁਤਾ ਨਹੀਂ ਪਰ ਸ਼ਿਵ ਬਟਾਲਵੀ ਦੀ ਇਤਿਹਾਸਕ ਕਵਿਤਾ ਆਰਤੀ, ਗੁਰੂ ਗੋਬਿੰਦ ਸਿੰਘ ਜੀ ਅਤੇ ਸਾਹਿਬਜ਼ਾਦਿਆਂ ਪ੍ਰਤੀ ਸਾਡੀ ਅਕੀਦਤ ਹੀ ਹੈ।

—ਜਗਦੀਸ਼ ਸਿੰਘ

## ਸ਼ਿਵ ਕੁਮਾਰ ਬਟਾਲਵੀ ਦੇ ਸ਼ਬਦਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿੱਚ

# ਆਰਤੀ

ਮੈਂ ਕਿਸ ਹੰਝੂ ਦਾ ਦੀਵਾ ਬਾਲ ਕੇ
ਤੇਰੀ ਆਰਤੀ ਗਾਵਾਂ
ਮੈਂ ਕਿਹੜੇ ਸ਼ਬਦ ਦੇ ਬੂਹੇ ਤੇ
ਮੰਗਣ ਗੀਤ ਅਜ ਜਾਵਾਂ
ਜੋ ਤੈਨੂੰ ਕਰਣ ਲਈ ਭੇਟਾ
ਮੈਂ ਤੇਰੇ ਦੁਆਰ ਤੇ ਆਵਾਂ

ਮੇਰਾ ਕੋਈ ਗੀਤ ਨਹੀਂ ਐਸਾ
ਜੋ ਤੇਰੇ ਮੇਚ ਆ ਜਾਵੇ
ਭਰੇ ਬਾਜ਼ਾਰ ਵਿੱਚ ਜਾ ਕੇ
ਜੋ ਆਪਣਾ ਸਿਰ ਕਟਾ ਆਵੇ
ਜੋ ਆਪਣੇ ਸੁਹਲ ਛਿੰਦੇ ਬੋਲ
ਨੀਹਾਂ ਵਿੱਚ ਚਿਣਾ ਆਵੇ
ਤਿਹਾਏ ਸ਼ਬਦ ਨੂੰ ਤਲਵਾਰ ਦਾ
ਪਾਣੀ ਪਿਆ ਆਵੇ
ਜੋ ਲੁੱਟ ਜਾਵੇ ਤੇ ਮੁੜ ਵੀ
ਯਾਰੜੇ ਦੇ ਸੱਥਰੀ ਗਾਵੇ

ਚਿੜੀ ਦੇ ਖੰਭ ਦੀ ਲਲਕਾਰ
ਸੌ ਬਾਜ਼ਾਂ ਨੂੰ ਖਾ ਜਾਵੇ
ਮੈਂ ਕਿੰਜ ਤਲਵਾਰ ਦੀ ਗਾਨੀ
ਅਜ ਆਪਣੇ ਗੀਤ ਗਲ ਪਾਵਾਂ
ਮੇਰਾ ਹਰ ਗੀਤ ਬੁਜ਼ਦਿਲ ਹੈ
ਮੈਂ ਕਿਹੜਾ ਗੀਤ ਅਜ ਗਾਵਾਂ
ਮੈਂ ਕਿਹੜੇ ਬੋਲ ਦੀ ਭੇਟਾ
ਲੈ ਤੇਰੇ ਦੁਆਰ ਤੇ ਆਵਾਂ
ਮੇਰੇ ਗੀਤਾਂ ਦੀ ਮਹਿਫ਼ਲ ਚੋਂ
ਕੋਈ ਉਹ ਗੀਤ ਨਹੀਂ ਲਭਦਾ
ਜੋ ਤੇਰੇ ਸੀਸ ਮੰਗਣ ਤੇ
ਤੇਰੇ ਸਾਹਵੇਂ ਖੜਾ ਹੋਵੇ
ਜੋ ਮੈਲੇ ਹੋ ਚੁਕੇ ਲੋਹੇ ਨੂੰ
ਆਪਣੇ ਖ਼ੂਨ ਵਿੱਚ ਧੋਵੇ
ਕਿ ਜਿਸਦੀ ਮੌਤ ਪਿੱਛੋਂ
ਉਸ ਨੂੰ ਕੋਈ ਸ਼ਬਦ ਨਾ ਰੋਵੇ
ਕਿ ਜਿਸ ਨੂੰ ਪੀੜ ਤਾਂ ਕੀਹ
ਪੀੜ ਦਾ ਅਹਿਸਾਸ ਨਾ ਛੋਹਵੇ
ਜੋ ਲੋਹਾ ਪੀ ਸਕੇ ਉਹ ਗੀਤ
ਕਿੱਥੋਂ ਲੈ ਕੇ ਮੈਂ ਆਵਾਂ
ਮੈਂ ਆਪਣੀ ਪੀੜ ਦੇ ਅਹਿਸਾਸ ਕੋਲੋਂ
ਦੂਰ ਕਿੰਜ ਜਾਵਾਂ।

ਮੈਂ ਤੇਰੀ ਉਸਤਤੀ ਦਾ ਗੀਤ
ਚਾਹੁੰਦਾ ਹਾਂ ਕਿ ਉਹ ਹੋਵੇ
ਜਿਦ੍ਹੇ ਹੱਥ ਸੱਚ ਦੀ ਤਲਵਾਰ
ਤੇ ਨੈਣਾਂ 'ਚ ਰੋਹ ਹੋਵੇ
ਜਿਦ੍ਹੇ ਵਿੱਚ ਵਤਨ ਦੀ ਮਿੱਟੀ ਲਈ
ਅੰਤਾਂ ਦਾ ਮੋਹ ਹੋਵੇ
ਜਿਦ੍ਹੇ ਵਿਚ ਲਹੂ ਤੇਰੇ ਦੀ
ਰਲੀ ਲਾਲੀ ਤੇ ਲੋਅ ਹੋਵੇ
ਮੈਂ ਆਪਣੇ ਲਹੂ ਦਾ
ਕਿਸੇ ਗੀਤ ਨੂੰ ਟਿੱਕਾ ਕਿਵੇਂ ਲਾਵਾਂ
ਮੈਂ ਬੁਜ਼ਦਿਲ ਗੀਤ ਲੈ ਕੇ
ਕਿਸ ਤਰਾਂ ਤੇਰੇ ਦੁਆਰ ਤੇ ਆਵਾਂ।

ਮੈਂ ਚਾਹੁੰਦਾ ਏਸ ਤੋਂ ਪਹਿਲਾਂ
ਕਿ ਤੇਰੀ ਆਰਤੀ ਗਾਵਾਂ
ਮੈਂ ਮੈਲੇ ਸ਼ਬਦ ਧੋ ਕੇ
ਜੀਭ ਦੀ ਕਿੱਲੀ ਤੇ ਪਾ ਆਵਾਂ
ਤੇ ਮੈਲੇ ਸ਼ਬਦ ਸੁੱਕਣ ਤੀਕ
ਤੇਰੀ ਹਰ ਪੈੜ ਚੁੰਮ ਆਵਾਂ
ਤੇਰੀ ਹਰ ਪੈੜ ਤੇ–
ਹੰਝੂ ਦਾ ਇਕ ਸੂਰਜ ਜਗਾ ਆਵਾਂ
ਮੈਂ ਲੋਹਾ ਪੀਣ ਦੀ ਆਦਤ
ਜ਼ਰਾ ਗੀਤਾਂ ਨੂੰ ਪਾ ਆਵਾਂ
ਮੈਂ ਸ਼ਾਇਦ ਫੇਰ ਕੁਝ
ਭੇਟਾ ਕਰਨ ਯੋਗ ਹੋ ਜਾਵਾਂ

ਮੈਂ ਬੁਜ਼ਦਿਲ ਗੀਤ ਲੈ ਕੇ
ਕਿਸ ਤਰ੍ਹਾਂ ਤੇਰੇ ਦੁਆਰ ਤੇ ਆਵਾਂ
ਮੈਂ ਕਿਹੜੇ ਸ਼ਬਦ ਦੇ ਬੂਹੇ ਤੇ
ਮੰਗਣ ਗੀਤ ਅਜ ਜਾਵਾਂ
ਮੇਰਾ ਹਰ ਗੀਤ ਬੁਜ਼ਦਿਲ ਹੈ
ਮੈਂ ਕਿਹੜਾ ਗੀਤ ਅਜ ਗਾਵਾਂ।

# ਪ੍ਰੀਤਮ ਸਿੰਘ ਪੰਛੀ

ਪ੍ਰੀਤਮ ਸਿੰਘ ਪੰਛੀ ਨੂੰ ਜਦੋਂ ਅਸੀਂ ਪਹਿਲੀ ਵਾਰ ਮਿਲੇ ਤਾਂ ਉਹ ਕਲੀਨ ਸ਼ੇਵਨ ਸਨ। ਨਵਾਂ ਹਿੰਦੁਸਤਾਨ ਅਖ਼ਬਾਰ ਉਦੋਂ ਦਿੱਲੀ ਪਹਾੜ ਗੰਜ ਤੋਂ ਨਿਕਲਦਾ ਸੀ। ਉਥੇ ਬੈਠਿਆਂ ਪ੍ਰੀਤਮ ਸਿੰਘ ਕਵੀ ਨੇ ਆਪਣੇ ਸਿਰਨਾਵੀਏਂ ਦਾ ਤੁਆਰੁਫ਼ ਇਵੇਂ ਕਰਵਾਇਆ "ਆ ਤੈਨੂੰ ਨਾਮਧਾਰੀਆਂ ਦਾ ਇਕ ਹੋਰ ਰੂਪ ਵਿਖਾਵਾਂ"। ਫੇਰ ਉਨ੍ਹਾਂ ਪੁਰਾਣਾ ਇਤਿਹਾਸ ਸੁਣਾਇਆ ਕਿ ਅਸੀਂ ਦੋਵੇਂ ਪ੍ਰੀਤਮ ਸਿੰਘ ਸ੍ਰੀ ਭੈਣੀ ਸਾਹਿਬ ਦੇ ਪੁਰਾਣੇ ਵਿਦਿਆਰਥੀ ਹਾਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ। ਕਮਿਊਨਿਸਟ ਪਾਰਟੀ ਵਿਚ ਵਿਚਰਦਿਆਂ ਉਹ ਮਰਿਆਦਾ ਵਿਚ ਕਾਫੀ ਖੁਲਾਂ ਲੈ ਗਏ ਪਰ ਘਰ ਵੱਲੋਂ ਮੋਹ ਨਾ ਤੋੜ ਸਕੇ। ਪੰਛੀ ਜੀ ਮੰਨਦੇ ਸਨ ਕਿ ਉਨ੍ਹਾਂ ਦੀ ਨਾਮਧਾਰੀ ਭਾਈਚਾਰੇ ਵੱਲ ਘਰ ਵਾਪਸੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਆਲਤਾ ਕਾਰਨ ਹੋਈ। ਪ੍ਰੀਤਮ ਸਿੰਘ ਪੰਛੀ ਦਾ ਪੰਜਾਬੀ ਸਾਹਿਤ ਵਿਚ ਵੀ ਜ਼ਿਕਰਯੋਗ ਥਾਂ ਹੈ। ਚਾਰ ਨਾਵਲ, ਪੰਜ ਕਹਾਣੀ ਸੰਗ੍ਰਹਿ, ਨੌ ਹਿੰਦੀ ਰਚਨਾਵਾਂ ਦੀਆਂ ਪੁਸਤਕਾਂ, ਛੇ ਛਪੇ ਅਨੁਵਾਦ ਅਤੇ ਲੋਕ ਕਹਾਣੀਆਂ ਦੀਆਂ ੫੦ ਸੈਂਚੀਆਂ ਦੇ ਅਣਛਪੇ ਅਨੁਵਾਦ ਅਤੇ ਹੋਰ ਬਹਤੁ ਕੁਝ ਉਨ੍ਹਾਂ ਲਿਖਿਆ। ਪੰਜਾਬੀ ਹਿੰਦੀ ਦੀਆਂ ਰੋਜ਼ਾਨਾ ਅਖਬਾਰਾਂ ਵਿਚ ਉਨ੍ਹਾਂ ਪੱਤਰਕਾਰੀ ਕੀਤੀ। ਸਤਿਜੁਗ ਪ੍ਰੇਮ ਸੰਦੇਸ਼, ਨਵਾਂ ਸਾਹਿਤ, ਨਵੀਆਂ ਕੀਮਤਾਂ, ਪੰਜਾਬੀ ਡਾਈਜੈਸਟ, ਸਫ਼ਰ ਜਿਹੇ ਰਸਾਲੇ ਅਤੇ ਹਿੰਦ ਪਾਕਟ ਬੁਕਸ, ਪੰਜਾਬੀ ਸੈਕਸ਼ਨ ਦੇ ਉਹ ਸੰਪਾਦਕ ਰਹੇ। ਉਨ੍ਹਾਂ ਦੇ ਇਕ ਨਾਵਲ ਕੁਦੇਸਣ ਦੀ ਕਹਾਣੀ 'ਤੇ ਆਧਾਰਿਤ ਇਕ ਵਾਰ ਫ਼ਿਲਮ ਬਨਣ ਦੇ ਵੀ ਸੱਚੇ ਚਰਚੇ ਸਨ ਪਰ ਇਹ ਸੰਭਵ ਨਾ ਹੋ ਸਕਿਆ। ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਦੋਸਤ ਸਨ। ਇਕ ਅੱਧ ਵਾਰ ਅਖ਼ਬਾਰਾਂ ਵਿਚ ਪ੍ਰੀਤਮ ਸਿੰਘ ਕਵੀ ਦੀ ਤਸਵੀਰ ਥੱਲ੍ਹੇ ਪ੍ਰੀਤਮ ਸਿੰਘ ਪੰਛੀ ਹੀ ਛੱਪ ਗਿਆ। ਕਵੀ ਜੀ ਦੀ ਸੰਸਾਰ ਯਾਤਰਾ ਪੂਰੀ ਹੋਣ ਤੋਂ ਕੁਝ ਸਾਲ ਬਾਅਦ ਹੀ ਪੰਛੀ ਜੀ ਵੀ ਚਲੇ ਗਏ ਹਨ। ਪ੍ਰੀਤਮ ਸਿੰਘ ਪੰਛੀ ਘੱਟ ਬੋਲਣ ਵਾਲੇ ਸਜਣ ਸਨ ਪਰ ਕਵੀ ਦਰਬਾਰਾਂ ਵਿਚ ਉਹ ਕਵਿਤਾ ਵੀ ਬੋਲਦੇ। ਉਨ੍ਹਾਂ ਨੂੰ ਘੁੰਮਣ ਫਿਰਨ ਦਾ ਸ਼ੌਕ ਵੀ ਸੀ ਅਤੇ ਸਮਾਂ ਵੀ ਮਿਲਿਆ। ਇਕ ਪਰਚਾ ਵੀ ਉਨ੍ਹਾਂ ਸ਼ੁਰੂ ਕੀਤਾ ਜਿਸ ਦਾ ਨਾਮ ਹੀ ਸਫ਼ਰ ਸੀ। ਉਹ ਸੁਤੰਤਰਤਾ ਸੰਗਰਾਮੀਏ ਵੀ ਸਨ ਅਤੇ ਇਸ ਨਾਤੇ ਉਨ੍ਹਾਂ ਨੂੰ ਰੇਲਵੇ ਉੱਤੇ ਇਕ ਹੋਰ ਸਹਿਯੋਗੀ ਨਾਲ ਮੁਫ਼ਤ ਸਫ਼ਰ ਦੀ ਸਹੂਲਤ ਮਿਲ ਜਾਣ ਕਰਕੇ ਯਾਤਰਾ ਕਰਨ ਵਿਚ ਮਦਦ ਵੀ ਮਿਲੀ। ਅਸੀਂ ਵੀ ਉਹਨਾਂ ਸੰਗ ਯਾਤਰਾਵਾਂ ਕੀਤੀਆਂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਆਯੋਜਿਤ ਹੁੰਦੇ ਮਹਾਨ ਸੰਗੀਤ ਸੰਮੇਲਨਾਂ ਵਿਚ ਦਿੱਲੀ ਤੋਂ ਪਾਰ ਲਖਨਊ ਗਵਾਲੀਅਰ ਆਦਿ ਥਾਵਾਂ ਤੇ ਉਹ ਵੀ ਸਾਡੇ ਨਾਲ ਰਹੇ। ਲਖਨਊ ਸੰਮੇਲਣ ਦੀ ਤਿਆਰੀ ਵਿਚ ਖ਼ਬਰਾਂ ਆਦਿਕ ਲਵਾਉਣ ਵਿਚ ਉਹਨਾਂ ਦੀ ਅਹਿਮ ਭੂਮਿਕਾ ਸੀ। ਇਸ ਸੰਮੇਲਣ ਵਿਚ ਪੰਛੀ ਜੀ ਨੇ ਹਿੰਦੀ ਦੀ ਪ੍ਰਸਿਧ ਲੇਖਕਾ ਸ਼ਿਵਾਨੀ ਨਾਲ ਵੀ ਸਾਨੂੰ ਮਿਲਾਇਆ। ਉਨ੍ਹਾਂ ਦੀ ਸਵਰਗੀ ਪਤਨੀ ਸ਼ਾਂਤਾ ਪ੍ਰੀਤਮ ਹਿੰਦੀ ਦੀ ਪ੍ਰਸਿਧ ਲੇਖਿਕਾ ਸੀ ਅਤੇ ਅੰਮ੍ਰਿਤਾ ਪ੍ਰੀਤਮ ਦੇ ਨੇੜਲੇ ਘੇਰੇ ਵਿਚੋਂ ਸੀ। ਪ੍ਰੀਤਮ ਸਿੰਘ ਪੰਛੀ ਦਾ ਇਕ ਬਹੁਤ ਵਿਸ਼ਾਲ ਮਿੱਤਰ ਮੰਡਲ ਸੀ। ਸਾਹਿਤ ਅਤੇ ਇਤਿਹਾਸ ਨਾਲ ਸਬੰਧਿਤ ਵੱਡੇ-ਵੱਡੇ ਬੰਦਿਆਂ ਦੇ ਉਹ ਸੰਪਰਕ ਵਿਚ ਰਹੇ। ਉਨ੍ਹਾਂ ਨੂੰ ਆਮ ਲੋਕਾਂ ਨਾਲ ਮਿਲਣਾ ਬੈਠਣਾ ਚੰਗਾ ਲਗਦਾ ਸੀ। ਉਨ੍ਹਾਂ ਦੀ ਕਲਮ ਤੋਂ ਸ਼ਬਦ ਸਰਲਤਾ ਨਾਲ ਨਿਕਲਦੇ ਸਨ। ਵੱਡੀਆਂ ਮਹੱਤਵਪੂਰਨ ਗੱਲਾਂ ਉਹ ਆਮ ਸ਼ਬਦਾਂ ਵਿਚ ਕਰ ਜਾਂਦੇ ਸਨ। ਪੰਛੀ ਜੀ ਕਾਫੀ ਸਮਾਂ ਬੀਮਾਰ ਰਹਿਣ ਪਿਛੋਂ ੮੦ ਸਾਲ ਦੀ ਉਮਰ ਵਿਚ ਸੋਮਵਾਰ ੬ ਦਸੰਬਰ ਨੂੰ ੨੦੦੪ ਨੂੰ ਸੰਸਾਰ ਯਾਤਰਾ ਪੂਰੀ ਕਰ ਗਏ। ਉਸੇ ਦਿਨ ਉਨ੍ਹਾਂ ਦਾ ਸਸਕਾਰ ਗਾਜ਼ੀਆਬਾਦ ਵਿਚ ਕੀਤਾ ਗਿਆ। ੧੨ ਦਸੰਬਰ ਨੂੰ ਉਨ੍ਹਾਂ ਨਮਿਤ ਪਾਠ ਦਾ ਭੋਗ ਅਤੇ ਕੀਰਤਨ ਨਾਮਧਾਰੀ ਧਰਮਸ਼ਾਲਾ ਸਾਹਿਬਾਬਾਦ ਵਿਚ ਹੋਇਆ। ਐਤਵਾਰ ੨ ਜਨਵਰੀ ੨੦੦੫ ਨੂੰ ਉਨ੍ਹਾਂ ਨਮਿਤ ਸ੍ਰੀ ਭੈਣੀ ਸਾਹਿਬ ਵਿਚ ਵੀ ਸਮਾਗਮ ਹੋ ਰਿਹਾ ਹੈ।

ਪ੍ਰੀਤਮ ਸਿੰਘ ਪੰਛੀ ਸਾਡੇ ਜ਼ਾਤੀ ਮਿੱਤਰ ਸਨ। ਉਨ੍ਹਾਂ ਦੇ ਜਾਣ ਦਾ ਸਾਨੂੰ ਨਿੱਜੀ ਦੁੱਖ ਵੀ ਹੈ। ਨਾਮਧਾਰੀ ਸਾਹਿਤ ਪਰਿਵਾਰ ਵਿਚੋਂ ਇਕ ਹੋਰ ਅਹਿਮ ਹਸਤੀ ਤੋਂ ਅਸੀਂ ਵਾਂਝੇ ਹੋ ਗਏ ਹਾਂ ਪਰ ਭਾਣਾ ਤਾਂ ਅਟਲ ਹੈ। ਆਉਣ ਜਾਣ ਤਾਂ ਇਕ ਖੇਲ ਹੈ ਹੀ ਪਰ ਪ੍ਰੀਤਮ ਸਿੰਘ ਪੰਛੀ ਜੀ ਸਦਾ ਯਾਦ ਰਹਿਣਗੇ। ਵਰਿਆਮ ਨਾਲ ਉਹਨਾ ਦਾ ਡੂੰਘਾ ਸਨੇਹ ਸੀ। ਉਹਨਾਂ ਦੀਆਂ ਕੁਝ ਰਚਨਾਵਾਂ ਅਸੀਂ ਇਸ ਅੰਕ ਵਿਚ ਸ਼ਰਧਾਂਜਲੀ ਵਜੋਂ ਛਾਪ ਵੀ ਰਹੇ ਹਾ।

—ਜਗਦੀਸ਼ ਸਿੰਘ

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੀ*

# ਲੱਖ-ਲੱਖ ਵਧਾਈ



# *CONGRATULATIONS*

**ON BLISSFUL AUSPICIOUS PARKASH DIWAS OF :**

## *H. H. SHRI SATGURU JAGJIT SINGH JEE*

**From :**

***SURJEET SINGH JEET***

**H.H. Shri Satguru Jagjit Singh Ji Library**

***36 Margery Park Road, Forest Gate, London E7 9JY***

ਵੱਲੋਂ :

***ਸੁਰਜੀਤ ਸਿੰਘ ਜੀਤ***

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲਾਇਬ੍ਰੇਰੀ ਤੇ ਸੱਚ ਸੈਂਟਰ (ਯੂ.ਕੇ.)

# ਤੇ ਬੈਲ ਰੋ ਪਿਆ

—ਪ੍ਰੀਤਮ ਸਿੰਘ ਕਵੀ

ਉਂਜ ਤਾਂ ਉਹ ਬਲਦ ਸੀ ਗੋਰਾ, ਮੀਣਾ ਤੇ ਚੰਗਾ ਕਦੌੜ, ਪਰ ਉਸਦੀ ਹਲੀਮੀ ਏਹ ਦਸਦੀ ਸੀ ਕਿ ਸਵਰਗਾਂ ਦਾ ਕੋਈ ਨਿਰਮਾਣ ਰਿਖੀ ਧਰਤੀ ਤੇ ਆਇਆ ਹੈ। ਉਸਨੇ ਕਦੇ ਬੜ੍ਹਕ ਨਹੀਂ ਸੀ ਮਾਰੀ। ਉਸਨੂੰ ਕਿਸੇ ਖਰੂਦ ਕਰਦਿਆਂ ਨਹੀਂ ਸੀ ਡਿੱਠਾ, 'ਛੜ ਮਾਰਨੀ' ਜਿਵੇਂ ਉਸਦੀ ਤਾਕਤ ਤੋਂ ਹੀ ਬਾਹਰੀ ਸੀ। ਧੌਣ ਝੁਕਾਈ ਉਸ ਨੇ ਪੰਜਾਲੀ ਗਲ ਪੁਆ ਲੈਣੀ ਤੇ ਖੇਤਾਂ ਦੇ ਖੇਤ ਵਾਂਹਦਿਆਂ ਕਦੇ ਅਕੇਵਾਂ ਨਾ ਦਸਣਾ। ਉਸ ਇਕੱਲੇ ਨਾਲ ਦੋ ਦੋ ਚਾਰ ਚਾਰ ਬਲਦ ਬਦਲਨੇ ਪੈਣੇ। ਤੇ ਜਦੋਂ ਗੱਡੇ ਤੇ ਜੁਪਣਾ ਤਾਂ ਵੀ ਬੜਾ ਹਲੀਮੀ ਨਾਲ ਜੂਲੇ ਥੱਲੇ ਸਿਰ ਦੇ ਕੇ ਨੀਅਤ ਨਾਲ ਭਰੇ ਭਕੁੰਨੇ ਗਡੇ ਨੂੰ ਰਵਾਂ ਰਵੀਂ ਖਿਚ ਖੜਨਾ, ਏਹ ਕਦੇ ਨਹੀਂ ਜਤਾਣਾ ਕਿ ਗੱਡੇ ਉਤੇ ਕਦੇ ਉਸਦੇ ਵਿਚੋਂ ਵਾਧੂ ਬੋਝ ਵੀ ਹੁੰਦਾ ਹੈ।

ਇਹ ਬਲਦ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਭੈਣੀ ਸਾਹਿਬ ਗੁਰਦੁਆਰੇ ਦੀ ਪਸ਼ੂ ਸ਼ਾਲਾ ਦਾ ਸ਼ਿੰਗਾਰ ਸੀ। ਹੈਰਾਨ ਨਾ ਹੋਣ ਇਹ ਇਕੱਲਾ ਦਸ ਬਲਦਾਂ ਦੀ ਖੁਰਾਕ ਖਾ ਜਾਂਦਾ, ਕੋਈ ਵਿਰਲਾ ਬਲਦ ਰੋਜ਼ਾਨਾ ੧੦ ਸੇਰ ਕਣਕ ਖਾ ਕੇ ਪਚਾ ਸਕਦਾ ਹੈ ਪਰ ਏਹ ਇਕੱਲਾ ਇਕ ਦਿਨ ਢਾਈ ਮਣ ਪਕੀ ਕਣਕ ਖਾ ਕੇ ਪਚਾ ਗਿਆ। ਫੋਸੀ ਹਮੇਸ਼ਾ ਪੀਡੀ ਕਰਨੀ। ਗੋਹੇ 'ਚ ਕਣਕ ਦਾ ਦਾਣਾ ਨਾ ਹੋਣ ਕਰਕੇ ਕੋਈ ਜਾਨਵਰ ਵੀ ਨਹੀਂ ਸੀ ਫਰੋਲਦਾ। ਹਾਜ਼ਮੇ ਦਾ ਨੁਕਸ ਸੰਭਾਲ ਕਰਨ ਵਾਲਿਆਂ ਨੂੰ ਕਦੇ ਲੱਭਾ ਨਹੀਂ ਸੀ। ਚੰਗੇ ਵਾਹੀਕਾਰ ਤੇ ਪਸ਼ੂ-ਪਾਰਖੂ ਇਸ ਨੂੰ ਵੇਖਣ ਲਈ ਦੂਰ ਨੇੜਿਓਂ ਆਉਂਦੇ। ਸੁਥਰੀਆਂ ਤੇ ਸਾਫ਼ ਕੁਤਰੇ ਪਠਿਆਂ ਨਾਲ ਡੁੱਲ੍ਹ ਡੁੱਲ੍ਹ ਪੈਂਦੀਆਂ ਖੁਰਲੀਆਂ 'ਤੇ ਗਊਆਂ, ਮਹੀਆਂ ਬਲਦਾਂ ਨੂੰ ਵੇਖ ਵੇਖ ਖੁਸ਼ ਹੁੰਦੇ, ਪਰ ਜਦੋਂ ਉਹ ਉਸ ਬੈਲ ਦੀ ਖੁਰਲੀ ਪਾਸ ਆਉਂਦੇ ਤਾਂ ਅਸਚਰਜ ਰਹਿ ਜਾਂਦੇ। ਕੁਝ ਸਫਾਈ ਇਸ ਨੂੰ ਸੰਭਾਲਨ ਵਾਲੇ ਸੇਵਕ ਰਖਦੇ ਬਾਕੀ ਦੀ ਏਹ ਆਪ ਕਰ ਲੈਂਦਾ। ਅੱਖ ਇਸ ਦੇ ਪਿੰਡਿਓਂ ਨ ਚੁਕੀਂਦੀ, ਤੇ ਦਰਸ਼ਕਾਂ ਦੇ ਮਨਾਂ ਤੇ ਇਸ ਦੀਆਂ ਖੂਬੀਆਂ ਤੇ ਸੁੰਦਰਤਾ ਦੀ ਡੂੰਘੀ ਛਾਪ ਲੱਗ ਜਾਂਦੀ। ਖੁਰਲੀ ਤੇ ਤਾਂ ਸੋਹਣਾ ਲਗਣਾ ਹੀ ਸੀ, ਹਲ ਵਾਂਹਦਿਆਂ ਗੱਡੇ ਜੁਪਦਿਆਂ ਇਸਦੀ ਫੱਬਣ ਹੋਰ ਵੀ ਦੂਣ ਸਵਾਈ ਹੋ ਹੋ ਪੈਂਦੀ। ਹੈ ਤਾਂ ਉਹ ਕਿਸੇ ਉਚੀ ਲੰਮੀ ਗਾਂ ਦਾ ਬੱਚਾ ਹੀ ਸੀ ਪਰ ਸ਼ਹਿਜ਼ਾਦਿਆਂ ਵਰਗੀ ਸ਼ੁਹਰਤ ਏਹਦੀ ਰਾਤ-ਰਾਣੀ ਦੀ ਮਹਿਕ ਵਾਂਗ ਦੁਆਲੇ ਪਸਰੀ ਹੋਈ ਸੀ।

ਇਕ ਦਿਨ ਭਾਈ ਦਾਨ ਸਿੰਘ ਜੀ ਨੇ ਗੱਡ ਜੋ ਲਈ। ਹੇਠ ਇਸ ਨੂੰ ਜੋੜਿਆਂ ਤੇ ਉਪਰਲਾ ਇਸ ਦਾ ਸਾਥੀ ਬਲਦ ਵੀ ਵਾਹਵਾ ਤਕੜਾ ਤੇ ਜੁਸਿਓਂ ਬਾਹਲਾ ਕੰਮ ਕਰਨ ਵਾਲਾ ਸੀ। ਏਸ ਸੁੰਦਰ ਜੋਗ ਨੂੰ ਜੋਈ ਲੰਗਰ ਲਈ ਬਾਲਣ ਦਾ ਗੱਡਾ ਲੈਣ ਲਈ ਦੂਰ ਖੇਤਾਂ ਵਿੱਚ ਗਏ। ਸੱਜਣਾਂ ਸਾਥੀਆਂ ਦੀ ਮਦਦ ਨਾਲ ਗੱਡਾ ਚੰਗਾ ਭਰ ਲਿਆ, ਪਰ ਭਾਰੀਆਂ ਲਕੜਾਂ ਦੇ ਵਜ਼ਨ ਦਾ ਅੰਦਾਜ਼ਾ ਨਾ ਕੀਤਾ। ਮਦਦੀ ਘਰਾਂ ਨੂੰ ਆ ਗਏ। ਭਾਈ ਦਾਨ ਸਿੰਘ ਜੀ ਨੇ ਗੱਡਾ ਜੋੜ ਲਿਆ।

ਭਾਰ ਬਹੁਤਾ ਸੀ ਪਰ ਦੋਹਾਂ ਸ਼ੇਰ-ਬੈਲਾਂ ਨੇ ਪਰਵਾਹ ਨਾ ਕੀਤੀ। ਖਿੱਚੀ ਲਈ ਤੁਰੇ ਆਏ। ਚਾਲ ਵਿਚ ਕਮਜ਼ੋਰੀ ਨਾ ਵਖਾਈ। ਰਸਤੇ ਵਿਚ ਰੇਤਲਾ ਟਿੱਬਾ ਸੀ। ਜ਼ਿਆਦਾ ਭਾਰ ਹੋਣ ਕਰਕੇ ਟਿੱਬਾ ਚੜ੍ਹਨ ਤੋਂ ਪਹਿਲੋਂ ਸਾਹ ਲੈਣ ਲਈ ਜੋੜੀ ਜ਼ਰਾ ਕੁ ਰੁਕ ਗਈ। ਦਾਨ ਸਿੰਘ ਜੀ ਨੂੰ ਏਡੀ ਵਧੀਆਂ ਜੋਗ ਤੋਂ ਏਹ ਰੁਕਣਾ ਚੰਗਾ ਨਾ ਲੱਗਾ। ਗੁੱਸਾ ਆ ਗਿਆ। ਸਾਡੀ ਏਸ ਕਹਾਣੀ ਦੇ ਬੈਲ ਨੂੰ ਤਕੜਾ ਬੈਲ ਜਾਣ ਕੇ ਦੋ ਸੋਟੀਆਂ ਜੜ ਦਿਤੀਆਂ। ਦਾਨ ਸਿੰਘ ਜੀ ਨੂੰ ਖੁਆਈ ਖੁਰਾਕ ਦਾ ਚੇਤਾ ਸੀ, ਲੱਦੇ ਭਾਰ ਦੀ ਅੱਤ ਦਾ ਪਤਾ ਨਹੀਂ ਸੀ।

ਬਲਦ ਨੇ ਸੋਟੀਆਂ ਖਾ ਕੇ, ਆਪਣਾ ਸਿਰ ਡੂੰਘੇ ਗ਼ਮ ਵਿਚ ਹਿਲਾਇਆ। ਸਿਰ ਕਾਹਦਾ ਹਿਲਾਇਆ, ਜਾਪਣ ਲੱਗਾ ਕਿ ਕੋਈ ਫਰਿਸ਼ਤਾ ਆਪਣੇ ਨਾਲ ਹੋਈ ਜ਼ਿਆਦਤੀ, ਦੁਖ ਤੇ ਪਛਤਾਵੇ ਨਾਲ ਵਿੰਨ੍ਹਿਆ ਗਿਆ ਹੈ। ਦਾਨ ਸਿੰਘ ਜੀ ਨੂੰ ਬੈਲ ਦੇ ਸਿਰ ਹਿਲਾਣ ਨੇ ਹੋਰ ਹੀ ਮੰਡਲ ਵਿੱਚ ਲੈ ਆਂਦਾ। ਤਰਸ ਆ ਗਿਆ। ਜੂਲਿਓਂ ਹੇਠਾਂ ਉਤਰ ਕੇ ਜੋ ਬੈਲ ਦੇ ਮੂੰਹ ਵੱਲ ਡਿੱਠਾ ਤਾਂ ਬੈਲ ਦੀਆਂ ਅਖਾਂ ਪਰਲ ਪਰਲ ਹੰਝੂ ਕੇਰ ਰਹੀਆਂ ਸਨ। ਉਹ ਹੰਝੂ ਨਹੀਂ ਸਨ, ਮਾਨੋ ਬੇਜ਼ਬਾਨ ਬੈਲ ਦੀ ਬੇ-ਬਸ ਆਤਮਾ ਕਿਰ ਰਹੀ ਸੀ।

ਹੁਣ ਦਾਨ ਸਿੰਘ ਜੀ ਦੀ ਆਤਮਾ ਵੀ ਝੰਜੋੜੀ ਗਈ। ਆਪਣੇ ਪਿਆਰੇ ਬਲਦ ਦੇ ਹੰਝੂ ਵਗਦੇ ਤਕ ਨ ਸੱਕੇ। ਸਿਰੋਂ ਪੱਗ ਲਾਹ ਲਈ। ਬਲਦ ਦੇ ਮੂਹਰਲੇ ਖੁਰਾਂ ਤੇ ਜਾ ਰਖੀ। ਤਰਲਾ ਕੀਤਾ 'ਮੇਰਾ ਕਸੂਰ ਮਾਫ ਕਰ। ਸਜਣਾਂ, ਮੈਂ ਨਹੀਂ ਜਾਣ ਸਕਿਆ ਤੂੰ ਦਿਆਨਤਦਾਰੀ ਨਾਲ ਅਮਿਤਵਾਂ ਭਾਰ ਲਈ ਆਉਂਦਾ ਸੈਂ। ਮੈਨੂੰ ਖੁਆਈ ਖੁਰਾਕ ਦਾ ਖ਼ਿਆਲ ਤਾਂ ਆ ਗਿਆ ਪਰ ਤੇਰੀ ਸਦਾ ਦੀ ਨੇਕ-ਕਾਰ ਦਾ ਚੇਤਾ ਨ ਆਇਆ। ਮੈਨੂੰ ਖ਼ਿਮਾ ਕਰ। ਪਤਾ ਨਹੀਂ ਤੂੰ ਪਿਛਲੇ ਜਨਮ ਦਾ ਕੌਣ ਸਿੱਧ ਸਾਧ ਹੈਂ। ਅਗੋਂ ਲਈ ਏਹ ਕਾਹਲੇ ਹੱਥ ਏਸ ਤਰ੍ਹਾਂ ਨਹੀਂ ਤੇਰੇ ਤੇ ਉਠਣਗੇ।'

ਇਉਂ ਲਗਾ ਜਿਵੇਂ ਬੈਲ ਨੇ ਦਾਨ ਸਿੰਘ ਜੀ ਦੀ ਭਾਸ਼ਾ ਸਮਝ ਲਈ। ਨੇਤਰਾਂ 'ਚੋਂ ਹੰਝੂ ਵਗਣੇ ਬੰਦ ਹੋ ਗਏ। ਜ਼ਰਾ ਕੁ ਹੰਭਲੇ ਨਾਲ ਹੀ ਗੱਡਾ ਅਗਾਂਹ ਨੂੰ ਰਿੜ੍ਹ ਤੁਰਿਆ। ਫੇਰ ਜ਼ਿੰਦਗੀ ਭਰ ਦਾਨ ਸਿੰਘ ਜੀ ਇਸ ਨੂੰ ਦੇਵਤਾ ਜਾਣ ਕੇ ਇਸ ਦੀ ਸੇਵਾ ਕਰਦੇ ਰਹੇ।

(ਵਰਿਆਮ ਜਨਵਰੀ ੧੯੭੭ ਚੋਂ)

# 'ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ'

*—ਤਰਸੇਮ ਸਿੰਘ ਨਾਮਧਾਰੀ, ਕੈਨੇਡਾ*

ਆਦਿ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ਨਾ ਦਿਵਸ ਸਾਰੇ ਸੰਸਾਰ ਵਿਚ ਆਪਣੇ ਆਪਣੇ ਤਰੀਕੇ ਆਪਣੀ ਆਪਣੀ ਸ਼ਰਧਾ ਅਤੇ ਆਪਣੀ ਆਪਣੀ ਸੋਝੀ ਮੁਤਾਬਕ ਮਨਾਇਆ ਗਿਆ ਅਤੇ ਜਿਸ ਦੀ ਚਰਚਾ ਭੀ ਅਜੇ ਚੱਲ ਰਹੀ ਹੈ। ਇਹ ਚੰਗਾ ਉਪਰਾਲਾ ਭੀ ਹੈ ਅਗਰ ਜਿਸ ਆਸ਼ੇ ਨਾਲ ਇਹ ਗ੍ਰੰਥ ਤਿਆਰ ਕੀਤਾ ਹੈ ਅਗਰ ਉਸ ਆਸ਼ੇ ਨੂੰ ਉਜਾਗਰ ਕੀਤਾ ਜਾਵੇ। ਇਸ ਦਿਵਸ ਮਨਾਉਣ ਨਾਲ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਅੰਕਤ ਗੁਰਬਾਣੀ, ਭਗਤਾਂ ਦੀ ਬਾਣੀ ਤੇ ਵਿਚਾਰ ਕਰਨ ਦਾ ਸਾਧਨ ਬਣਿਆ। ਇਸ ਮੌਕੇ ਪ੍ਰਾਪਤੀ ਸਮੇਂ ਇਹ ਸਪਸ਼ਟ ਪਰਗਟ ਹੁੰਦਾ ਹੈ ਕਿ ਗੁਰੂ ਸਾਹਿਬਾਂ ਨੇ ਇਸ ਗ੍ਰੰਥ ਵਿਚ ਗੁਰੂਆਂ ਦੀ ਬਾਣੀ ਤੋਂ ਬਿਨਾਂ ਹੋਰ ਸੱਜਣਾਂ ਦੀ ਬਾਣੀ ਦਾ ਦਾਖਲਾ ਕਰਨ ਵੇਲੇ ਕੋਈ ਵਿਤਕਰਾ ਨਹੀਂ ਕੀਤਾ। ਜੋ ਰੂਹਾਨੀਅਤ ਦੀ ਸਹੀ ਪਹੁੰਚ ਤਕ ਬਾਣੀ ਪਹੁੰਚਦੀ ਸੀ ਉਸ ਨੂੰ ਇਸ ਗ੍ਰੰਥ ਵਿਚ ਥਾਂ ਦਿੱਤਾ। ਇਸ ਸਮੇਂ ਜਾਤ ਦਾ ਨਾ ਪਾਤ ਦਾ, ਨ ਕਿਸੇ ਧਰਮ ਦਾ, ਨ ਉਚ ਦਾ ਨ ਨੀਚ ਦਾ ਕੋਈ ਭਿੰਨ-ਭੇਦ ਰੱਖਿਆ। ਅਜਿਹਾ ਤੁਹਾਨੂੰ ਸਿਰਫ ਇਸ ਮਹਾਨ ਗ੍ਰੰਥ ਵਿਚ ਹੀ ਮਿਲੇਗਾ। ਦੁਨੀਆਂ ਦੇ ਕਿਸੇ ਕੋਨੇ ਤੇ ਇਸ ਦੀ ਹੋਰ ਮਿਸਾਲ ਨਹੀਂ ਮਿਲ ਸਕੀ। ਕਿਤਨੀ ਮਹਾਨ ਅਤੇ ਸਰਬ ਵਿਆਪੀ ਸੋਚ ਸੀ ਗੁਰੂ ਸਾਹਿਬਾਂ ਦੀ ਗੁਰੂ ਸਾਹਿਬਾਂ ਦੀ ਮਹਾਨਤਾ, ਨਿਰਪੱਖਤਾ ਅਤੇ ਨਿਰਭੈਅਤਾ ਦੀ ਇਕ ਹੋਰ ਗੱਲ ਕਰਨੀ ਜ਼ਰੂਰੀ ਬਣਦੀ ਹੈ ਕਿ ਜਿਸ ਸ਼ਖਸ ਦੀ ਬਾਣੀ ਵਿਚ ਕਮੀ ਜਾਪੀ ਉਸ ਦੇ ਪ੍ਰਵੇਸ਼ ਕਰਨ ਤੋਂ ਸਾਫ ਨਾਂਹ ਕਰ ਦਿਤੀ। ਕੱਚੀ ਬਾਣੀ ਨੂੰ ਇਸ ਵਿਚ ਥਾਂ ਨਹੀਂ ਦਿੱਤੀ ਇਸ ਕਰਕੇ ਇਹ ਨਿਰੋਲ ਸੱਚੀ ਬਾਣੀ ਹੈ, ਚਾਹੇ ਉਹ ਗੁਰੂ ਦੀ ਲਿਖੀ ਹੈ ਉਚਾਰੀ ਹੈ, ਚਾਹੇ ਭਗਤ, ਚਾਹੇ ਕਿਸੇ ਡੂਮ ਦੀ, ਚਾਹੇ ਧੰਨੇ ਜੱਟ ਦੀ, ਚਾਹੇ ਸਧਨੇ ਕਸਾਈ ਦੀ, ਭਾਵੇਂ ਕੋਈ ਛੀਂਬਾਂ ਹੋਵੇ ਜਾਂ ਨਾਈ, ਚਮਿਆਰ ਹੋਵੇ, ਭਾਵੇਂ ਹਿੰਦੂ ਹੋਵੇਂ ਭਾਵੇਂ ਮੁਸਲਮਾਨ ਅਗਰ ਉਸ ਦੀ ਬਾਣੀ ਸੱਚ ਦੀ ਪੌੜਤਾ ਕਰਦੀ ਹੈ, ਰੂਹਾਨੀਅਤ ਵਿਚ ਗਹਿਗੱਚ ਹੈ ਉਸ ਨੂੰ ਗੁਰਬਾਣੀ ਬਣਾ ਦਿਤਾ ਹੈ। ਕਿਤਨੀ ਮਹਾਨਤਾ ਅਤੇ ਫਰਾਖ ਦਿਲੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ। ਇਸ ਤੋਂ ਸਿਖਿਆ ਲੈਣੀ, ਇਸ ਮਾਰਗ ਤੇ ਚੱਲਣਾ ਹੀ ਸਹੀ ਮਾਨਤਾ ਮੰਨਣੀ ਹੈ। ਗੁਰੂਆਂ-ਭਗਤਾਂ-ਸੰਤਾਂ-ਫਕੀਰਾਂ-ਫੱਕਰਾਂ-ਦਰਵੇਸ਼ਾਂ, ਸੇਵਕਾਂ ਦੇ ਇਕੋ ਸਿਧਾਂਤ ਨੂੰ ਜੋ ਗੁਰੂ ਸਾਹਿਬਾਂ ਇਕ ਥਾਂ ਸੰਕਲਿਤ ਕੀਤਾ ਹੈ। ਉਸ ਦੇ ਮੰਨਣ ਲਈ ਫੁਲ ਚੜ੍ਹਾਉਣੇ ਹਰ ਇਕ ਦਾ ਫਰਜ਼ ਬਣਦਾ ਹੈ।

ਕੈਨੇਡਾ ਵਿਚ 'ਪਰਵਾਸੀ' ਨਾਮ ਦੇ ਛਪਦੇ ਹਫਤਾਵਾਰੀ ਪਰਚੇ ਵਿਚ ੬ ਸਤੰਬਰ ੨੦੦੪ ਦੇ ਅੰਕ ਦੇ ੬ ਸਫੇ ਤੇ ਖਬਰ/ਟੂਕਾਂ ਦੀ ਨਕਲ ਇਥੇ ਦੇ ਰਿਹਾ ਹਾਂ:-

## ਗੁਰਬਾਣੀ ਦੇ ਕਾਇਲ

"ਗੁਰੂ ਗ੍ਰੰਥ ਸਾਹਿਬ ਵਿਚ ਸਭ ਕੁਝ ਹੈ। ਇਸ ਵਿਚ ਲੋਕਾਂ ਦੇ ਪੜ੍ਹਣ, ਸਮਝਣ ਅਤੇ ਅਮਲ 'ਚ ਲਿਆਉਣ ਲਈ ਸਾਰਾ ਬ੍ਰਹਮ ਗਿਆਨ ਹੈ। ਜੋ ਕੁਝ ਇਹ ਪਵਿੱਤਰ ਕਿਤਾਬ ਕਹਿੰਦੀ ਹੈ, ਜੇ ਲੋਕ ਉਸ ਉਪਰ ਅਮਲ ਕਰਨ ਤਾਂ ਉਨ੍ਹਾਂ ਦੀ ਜ਼ਿੰਦਗੀ ਵਿਚ ਕੋਈ ਵੀ ਦੁੱਖ ਅਤੇ ਸਮਸਿਆ ਨਹੀਂ ਰਹੇਗੀ। ਗੁਰੂ ਗ੍ਰੰਥ ਸਾਹਿਬ ਸਾਰੀ ਦੁਨੀਆਂ ਦੇ ਬੱਚਿਆਂ ਨੂੰ ਪੜ੍ਹਾਇਆ ਜਾਣਾ ਚਾਹੀਦਾ ਹੈ। ਇਸ ਵਿਚ ਸਾਰੇ ਵੇਦਾਂ ਅਤੇ ਉਪਨਿਸ਼ਦਾਂ ਦੇ ਨਿਚੋੜ ਨੂੰ ਇਕੱਠਾ ਕੀਤਾ ਗਿਆ ਹੈ। ਸਿੱਖ ਗੁਰੂਆਂ ਨੇ ਇਕ ਵਾਰ ਔਖੇ ਸਮੇਂ ਸਾਡੇ ਦੇਸ਼ ਨੂੰ ਬਚਾਇਆ ਸੀ, ਅਸੀਂ ਉਨ੍ਹਾਂ ਪ੍ਰਤੀ ਬਹੁਤ ਸ਼ਰਧਾ ਰੱਖਦੇ ਹਾਂ। ਦੁਨੀਆਂ ਫਿਰ ਤੋਂ ਤਬਾਹੀ ਵੱਲ ਵਧ ਰਹੀ ਹੈ ਵਿਅਕਤੀ ਤਣਾਅ ਵਿਚ ਹੈ। ਅਜਿਹੇ ਮੌਕੇ ਗੁਰੂ ਗ੍ਰੰਥ ਸਾਹਿਬ ਸ਼ਾਂਤੀ ਦੀ ਕੁੰਜੀ ਹੈ।"

*—ਸ੍ਰੀ ਸ੍ਰੀ ਰਵੀ ਸ਼ੰਕਰ*

"ਇਹ ਪਵਿੱਤਰ ਕਿਤਾਬ ਸ਼ਾਂਤੀ ਅਤੇ ਭਾਈਚਾਰੇ ਦਾ ਪੈਗ਼ਾਮ ਦਿੰਦੀ ਹੈ। ਜਿਸ ਦੀ ਅੱਜ ਦੁਨੀਆਂ ਨੂੰ ਸਭ ਤੋਂ ਵਧ ਲੋੜ ਹੈ। ਸਿੱਖ ਧਰਮ ਬਾਕੀ ਸਾਰੇ ਧਰਮਾਂ ਦਾ ਬਹੁਤ ਆਦਰ ਕਰਦਾ ਹੈ। ਇਹ ਪ੍ਰਸੰਸਾ ਯੋਗ ਹੈ। ਗੁਰੂ ਗ੍ਰੰਥ ਸਾਹਿਬ ਨੇ ਦੁਨੀਆਂ ਭਰ ਵਿਚ ਸ਼ਾਂਤੀ ਅਤੇ ਸਹਿਣਸ਼ੀਲਤਾ ਦਾ ਸੁਨੇਹਾ ਦਿੱਤਾ ਹੈ ਅਤੇ ਸਾਰੇ ਮਨੁੱਖਾਂ ਦੀ ਜ਼ਿੰਦਗੀ ਵਿਚ ਧਰਮ ਦੀ ਭੂਮਿਕਾ ਉਪਰ ਜ਼ੋਰ ਦਿੱਤਾ ਹੈ।

*—ਦਲਾਈ ਲਾਮਾ*

"ਗੁਰੂ ਗ੍ਰੰਥ ਸਾਹਿਬ ਨੇ ਇਨਸਾਫ ਅਤੇ ਸ਼ਾਂਤੀ ਲਈ ਅਗਵਾਈ ਕੀਤੀ ਹੈ।

*—ਡਾ. ਮਨਮੋਹਨ ਸਿੰਘ*

"ਵਿਦੇਸ਼ਾਂ 'ਚ ਰਹਿੰਦੇ ਸਿੱਖਾਂ ਲਈ ਗੁਰੂ ਗ੍ਰੰਥ ਸਾਹਿਬ ਦਾ ੪੦੦ ਸਾਲਾ ਪ੍ਰਕਾਸ਼ ਉਤਸਵ ਸਮਾਜਕ ਅਤੇ ਰੂਹਾਨੀ ਤੌਰ 'ਤੇ ਇਕ ਜੁੱਟ ਹੋਣ ਦਾ ਮੌਕਾ ਹੈ।

*—ਪਾਲ ਮਾਰਟਿਨ*

"ਇਸ ਗ੍ਰੰਥ ਨੇ ਪਿਛਲੇ ੪੦੦ ਸਾਲ ਤੋਂ ਬੁਰਾਈ ਦੇ ਖਿਲਾਫ ਲੜਾਈ ਆਰੰਭੀ ਹੋਈ ਹੈ।

*—ਅਟਲ ਬਿਹਾਰੀ ਵਾਜਪਈ*

"ਗੁਰੂ ਗ੍ਰੰਥ ਸਾਹਿਬ ਸ਼ਾਂਤੀ ਅਤੇ ਇਨਸਾਫ ਦਾ ਮਾਰਗ ਦਰਸ਼ਕ ਹੈ। ਮੈਂ ਇਸ ਦੇ ੪੦੦ ਸਾਲਾ ਪ੍ਰਕਾਸ਼ ਉਤਸਵ ਤੇ ਸਿੱਖ ਕੌਮ ਨੂੰ ਦਿਲੋਂ ਸ਼ੁਭ ਇੱਛਾਵਾਂ ਭੇਜਦੀ ਹਾਂ। ਸਿੱਖ ਕੌਮ ਨੂੰ ਦੇਸ਼ ਲਈ ਕੁਰਬਾਨੀਆਂ ਕਰਨ ਵਾਲੀ ਕੌਮ ਵਜੋਂ ਜਾਣਿਆ ਜਾਂਦਾ ਹੈ। ਇਹ ਧਰਮ ਆਪਣੀ ਮੁਆਫ ਕਰ ਦੇਣ ਦੀ ਉਸ ਵਿਸ਼ੇਸ਼ਤਾ ਕਰਕੇ ਵੀ ਜਾਣਿਆ ਜਾਂਦਾ ਹੈ, ਜਿਸ ਦੀ ਸਿੱਖਿਆ ਦਿੰਦਾ ਹੈ। ਇਸ ਮਹਾਨ ਅਵਸਰ ਦੇ ਉੱਤੇ ਮੈਂ ਤੁਹਾਡੇ ਸਾਰਿਆਂ ਨਾਲ ਹਾਂ।

*—ਸੋਨੀਆ ਗਾਂਧੀ*

ਇਹ ਚੰਗਾ ਕੀਤਾ ਕਿ ਇਸ ਵਿਚ ਇਹ ਵਿਚਾਰ ਕੁਛ ਧਾਰਮਿਕ ਵਿਅਕਤੀਆਂ ਦੇ ਕੁਛ ਰਾਜਨੀਤੀਗਣਾਂ ਦੇ ਕੁਝ ਫਿਲਾਸਫਰਾਂ ਦੇ ਇਥੇ ਦਿੱਤੇ ਗਏ ਹਨ। ਜਿਨ੍ਹਾਂ ਤੱਕ ਪਹੁੰਚ ਕੀਤੀ ਗਈ ਉਨ੍ਹਾਂ ਵਲੋਂ ਉਨ੍ਹਾਂ ਦੇ ਵਿਚਾਰ ਪ੍ਰਾਪਤ ਹੋ ਗਏ ਹਨ। ਇਹ ਮਾੜੀ ਗੱਲ ਨਹੀਂ ਪਰ ਅਗਰ ਜਿਸ ਸਥਾਨ ਤੇ ਜਿਸ ਬਾਰੇ, ਜਿਸ ਗੁਰੂ ਦੀ ਮਹਿਮਾ ਬਾਰੇ ਇਹ ਰਚਨਾ ਕੀਤੀ ਗਈ ਅਜਿਹੀ ਹਸਤੀ ਦੇ ਵਿਚਾਰਾਂ ਤੋਂ ਇਸ ਦਿਨ ਨੂੰ ਸੱਖਣਾ ਰੱਖਣਾ ਭੀ ਕੋਈ ਚੰਗਾ ਨਹੀਂ ਜਾਪਦਾ। ਕਿਉਂਕਿ ਇਸ ਗ੍ਰੰਥ ਸਾਹਿਬ ਦੀ ਮਹਿਮਾ ਤਾਂ ਉਹ ਹੀ ਜਾਣ ਸਕੇਗਾ ਅਤੇ ਉਹ ਹੀ ਦੱਸ ਸਕੇਗਾ ਜੋ ਉਸ ਵਰਗਾ ਹੋਵੇ ਜਿਸ ਦੀ ਚਰਚਾ ਇਸ ਵਿਚ ਹੈ। ਕਿੜਨਾ ਚੰਗਾ ਹੁੰਦਾ ਜੇਕਰ ਇਸ ਘਾਟ ਨੂੰ ਪੂਰਾ ਕੀਤਾ ਜਾਂਦਾ। ਭਾਰਤ ਵਿਚ ਅਚਾਰੀਏ, ਮਹਾਨ ਗੁਰੂ, ਸਤਿਗੁਰੂ ਹੈਨ ਜੋ ਹਮੇਸ਼ਾ ਹੁੰਦੇ ਹਨ ਅਤ ਹਮੇਸ਼ਾ ਰਹਿਣਗੇ ਭੀ। ਗੁਰਬਾਣੀ ਵਿਚ ਅੰਕਤ ਹੈ—

-ਗੁਰੂ ਬੋਹਿਥੁ ਗੁਰੂ ਬੇੜੀ ਤੁਲਹਾ
ਮਨ ਹਰਿ ਜਪਿ ਪਾਰਿ ਲੰਘਾਇਆ।

—ਬਿਨੁ ਗੁਰ ਮੁਕਤਿ ਨ ਆਵੈ ਜਾਵੈ।

—ਗੁਰ ਬਿਨੁ ਪੂਰਾ ਕੋਇ ਨਾ ਪਾਵੈ।

—ਨਾਨਕ ਗੁਰ ਕੀ ਚਰਣੀ ਲਾਗੇ।

ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਜੋ ਅਨੇਕ ਮਹਾਂਪੁਰਖਾਂ ਦੇ ਸਿਧਾਂਤ ਹਨ ਉਨ੍ਹਾਂ ਸਿਧਾਤਾਂ ਨੂੰ ਅਸਲ ਅਤੇ ਸਹੀ ਰੂਪ ਵਿਚ ਲੋਕਾਂ ਤਕ ਪਹੁੰਚਾਉਣਾ ਚਾਹੀਦਾ ਹੈ। ਇਹ ਸਾਰੀ ਗੁਰੂ ਦੀ ਮੱਤ ਹੈ ਇਸ ਵਿਚ ਆਪਣੀ ਮੱਤ ਦੀ ਮਿਲਾਵਟ ਨਹੀਂ ਕਰਨੀ ਚਾਹੀਦੀ। ਲੋਕਾਂ ਤੱਕ ਗੁਰੂ ਜੀ ਦਾ ਦਿੱਤਾ ਆਦੇਸ਼ ਪਹੁੰਚਾਉਣਾ ਚਾਹੀਦਾ ਹੈ ਪਰ ਆਪਣੇ ਵਿਚਾਰ ਆਪਣੀ ਮੱਤ ਨਹੀਂ ਕਿਸੇ ਤੇ ਠੋਸਣੀ ਚਾਹੀਦੀ। ਗੁਰਬਾਣੀ ਦੇ ਪ੍ਰਚਾਰ ਪ੍ਰਸਾਰ ਤੇ ਕਿਸੇ ਵੱਲੋਂ ਕਿਸੇ ਤੇ ਕੋਈ ਰੋਕ ਨਹੀਂ ਲਾਉਣੀ ਚਾਹੀਦੀ। ਇਹ ਸਭ ਦੀ ਹੈ, ਸਭ ਲਈ ਹੈ, ਪ੍ਰੇਰਣਾ ਸਰੋਤ ਹੈ, ਇਸ ਵਿਚ ਅਮੁਲ ਸਮਗਰੀ ਹੈ ਜਿਸ ਬਾਰੇ ਕੋਈ ਗੁਰੂ ਨੂੰ ਮਿਲਿਆ ਹੀ ਸਹੀ ਜਾਣਕਾਰੀ ਦੇ ਸਕਦਾ ਹੈ। ਇਸ ਵਿਚ ਬ੍ਰਹਮ ਦੀ ਵਿਚਾਰ ਹੈ। ਬ੍ਰਹਮ ਦੀ ਵਿਚਾਰ ਕੋਈ ਭੀ ਲੈ ਸਕਦਾ ਹੈ ਇਸ ਵਿੱਚ ਕਿਸੇ ਧਰਮ ਕਿਸੇ ਫਿਰਕੇ, ਕਿਸੇ ਜਾਤ-ਪਾਤ ਦਾ ਕੋਈ ਭਿੰਨ ਭੇਦ ਨਹੀਂ ਹੈ, ਇਹ ਕਿਸੇ ਦੀ ਨਿੱਜੀ ਜਾਇਦਾਦ ਭੀ ਨਹੀਂ ਹੁੰਦੀ। ਇਸ ਕਰਕੇ ਹੀ ਇਸ ਨੂੰ ਸਰਬ ਸਾਂਝੀ ਬਾਣੀ ਕਹਾਂਗੇ ਜੇ ਕਰ ਇਸ ਗੁਰਬਾਣੀ ਨੂੰ ਸਰਬ ਸਾਂਝੀ ਸਮਝਾਂਗੇ। ਇਸ ਬਾਣੀ ਦੇ ਤੱਤ ਨੂੰ ਲੋਕਾਂ ਸਾਹਮਣੇ ਪੇਸ਼ ਕੀਤਾ ਜਾਵੇ ਆਪਣੀ ਸਮਝ-ਅਕਲ-ਵਿਦਵਤਾ ਨਾ ਇਸ ਵਿਚ ਵਾੜੀ ਜਾਵੇ ਇਹ ਆਪਣੇ ਆਪ ਵਿਚ ਸੰਪੂਰਨ ਤੇ ਗੁਰੂ ਸਾਹਿਬਾਂ ਦੀ ਪਰਖੀ ਹੋਈ ਸੱਚੀ ਬਾਣੀ ਹੈ। ਪਾਠਕ ਇਸ ਤੋਂ ਆਪ ਪ੍ਰੇਰਨਾ ਲੈਣ। ਕੋਈ ਗੱਲ ਆਪਣੇ ਵਲੋਂ ਕਿਸੇ ਉਪਰ ਨਾ ਠੋਸੀ ਜਾਵੇ। ਗੁਰੂ ਸਾਹਿਬਾਂ ਦੇ ਆਸ਼ਿਆਂ ਤੋਂ, ਮਾਰਗਾਂ ਤੋਂ ਜੋ ਇਸ ਵਿਚ ਦਰਜ ਹਨ ਯਾਚਕਾਂ, ਸਰੋਤਿਆਂ ਨੂੰ ਉਸ ਤੋਂ ਜਾਣੂ ਕਰਵਾਇਆ ਜਾਵੇ ਆਪਣਾ ਫੈਸਲਾ ਨ ਕੋਈ ਦਿੱਤਾ ਜਾਵੇ ਤਾਂ ਹੀ ਇਸ ਦਾ ਦਾਇਰਾ ਵਿਸ਼ਾਲ ਰਹੇਗਾ। ਕਿਉਂਕਿ ਇਹ ਵਿਸ਼ਾਲ ਹਿਰਦੇ ਨਾਲ ਲਿਖੀ ਹੈ, ਇਸ ਵਿਚ ਵਿਸ਼ਾਲ ਦੀ ਗੱਲ ਕੀਤੀ ਗਈ ਹੈ, ਵਿਸ਼ਾਲ ਦੀ ਮਹਿਮਾ ਹੈ, ਵਿਸ਼ਾਲ ਨਾਲ ਮਿਲ ਕੇ ਵਿਸ਼ਾਲ ਹੋਣ ਦੀ ਸਿਖਿਆ ਹੈ ਇਸ ਵਿਚ। ਇਹ ਪ੍ਰਕਾਸ਼ ਦਿਵਸ ਮਨਾਉਣ ਨਾਲ ਹੋਰ ਚੰਗਾ ਪੱਖ ਇਹ ਭੀ ਹੋਇਆ ਹੈ ਕਿ ਸਾਨੂੰ ਸਭ ਨੂੰ ਦੱਸਣ ਤੇ ਆਪ ਸਮਝਣ ਦਾ ਮੌਕਾ ਮਿਲਿਆ ਹੈ ਕਿ ਗੁਰਬਾਣੀ ਅਨੁਸਾਰ ਗੁਰੂ ਦਾ ਸਥਾਨ ਪ੍ਰਾਣੀਮਾਤਰ ਲਈ ਕਿਤਨਾ ਅਹਿਮ ਹੈ ਕਿਤਨਾ ਮਹਾਨ ਹੈ।

ਗੁਰੂ ਅਰਜਨ ਦੇਵ ਜੀ ਦੀ ਮਹਾਨਤਾ ਵੇਖੋ ਕਿ ਬਾਬਾ ਫਰੀਦ ਜੀ ਨੇ ਕੀਤਾ ਇਸਲਾਮ ਦਾ ਪ੍ਰਚਾਰ ਪਰ ਜਦੋਂ ਉਹ ਉਸ ਮੁਕਾਮ ਤੇ ਪੁੱਜ ਗਏ ਜਿਥੇ ਸਭ ਇਕ ਹਨ ਪ੍ਰਮਾਤਮਾ ਇਕ ਹੈ, ਉਸ ਸਥਾਨ ਤੇ ਪੁੱਜ ਕੇ ਜਦੋਂ ਫਰੀਦ ਜੀ ਨੇ ਗੁਰੂ ਨੂੰ ਪ੍ਰਾਪਤ ਹੋ ਕੇ ਲਿਖਿਆ ਤਾਂ ਗੁਰੂ ਸਾਹਿਬਾਂ ਨੇ ਉਸ ਲਿਖਤ ਨੂੰ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਦਰਜ ਕਰਕੇ ਗੁਰਬਾਣੀ ਦਾ ਦਰਜਾ ਦੇ ਦਿੱਤਾ। ਜਦੋ ਸੱਤੇ ਬਲਵੰਡ ਮਰਾਸੀ (ਡੂੰਮ), ਰਵਿਦਾਸ ਚਮਾਰ, ਧੰਨੇ ਜੱਟ, ਸਧਨੇ ਕਸਾਈ, ਨਾਮਦੇਵ ਛੀਂਬੇ ਸੈਣ ਨਾਈ, ਕਬੀਰ ਜੁਲਾਹੇ ਨੇ ਆਪਣੇ ਗੁਰੂ ਨੂੰ ਸਮਰਪਤ ਹੋ ਕੇ ਗੁਰੂ ਵਿਚ ਸਮਾ ਕੇ ਪਰਮ ਆਨੰਦ ਨੂੰ ਪਾ ਕੇ

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ।
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂੰ"

ਦੀ ਅਵੱਸਥਾ ਨੂੰ ਪ੍ਰਾਪਤ ਹੋ ਕੇ ਲਿਖਿਆ ਤਾਂ ਉਨ੍ਹਾਂ ਦੀ ਲਿਖਤ ਨੂੰ ਗੁਰਬਾਣੀ ਦਾ ਦਾ ਦਰਜਾ ਮਿਲ ਗਿਆ ਕਿਉਂਕਿ ਜੋ ਬਾਣੀ ਗੁਰੂ ਜੀ ਪਰਵਾਨ ਕਰ ਲੈਣ ਉਨ੍ਹਾਂ ਦੀ ਕਸਵਟੀ ਦੇ ਪੂਰੀ ਉਤਰ ਜਾਏ ਉਹ ਬਾਣੀ ਗੁਰਬਾਣੀ ਬਣ ਜਾਂਦੀ ਹੈ ਪਰ ਇਨ੍ਹਾਂ ਕਿਸੇ ਨੇ ਭੀ ਜਾਤ ਨੂੰ ਨਹੀਂ ਲੁਕਾਇਆ, ਆਪਣੇ ਆਪ ਨੂੰ ਨੀਵਾਂ ਨਹੀਂ ਸਮਝਿਆ, ਉਹੀ ਜਾਤ ਦੇ ਘਮੰਡੀਆ ਤੋਂ ਉਤਮ ਸਥਾਨ ਪ੍ਰਾਪਤ ਕੀਤਾ ਤੇ ਅਪਣੇ ਮੁਕਾਮ ਤੇ ਪੁੱਜ ਗਏ। ਗੁਰੂ ਸਾਹਿਬਾਂ ਦੀ ਫਰਾਖ-ਦਿਲੀ ਵੇਖੋ ਉਨ੍ਹਾਂ ਨੇ ਇਨ੍ਹਾਂ ਨੂੰ ਪਿਆਰ ਕੀਤਾ ਸਤਿਕਾਰ ਦਿੱਤਾ ਆਪਣੀ ਗੁਰਬਾਣੀ ਦੇ ਬਰਾਬਰ ਇਨ੍ਹਾਂ ਦੀ ਬਾਣੀ ਨੂੰ ਥਾਂ ਦਿੱਤਾ। ਇਕ ਇਕ ਗੱਲ ਉਚ ਪੱਧਰ ਦੀ ਹੈ ਜੋ ਸਿੱਖਣ ਵਾਲੀ ਹੈ।

ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ।
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ।
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ।

ਇਸ ਦਿਨ ਤੋਂ ਹੋਰ ਗੱਲ ਸਿਖਣ ਵਾਲੀ ਹੈ ਕਿ ਜਿਤਨਾ ਚਿਰ ਇਸ ਨੇ ਗੁਰੂ ਦੀ ਸਰਣ ਵਿਚ ਜਾਕੇ ਗੁਰੂ ਮੁਤਾਬਕ ਭਗਤੀ ਨਹੀਂ ਕੀਤੀ ਉਤਨਾ ਚਿਰ ਪਰਮ ਪਦਵੀ ਨੂੰ ਪ੍ਰਾਪਤ ਨਹੀਂ ਹੋ ਸਕੇ। ਰਾਮਾਨੰਦ ਨੂੰ ਭਗਵਾਨ ਵਾਂਗ ਮੰਨਿਆ ਤਾਂ ਇਹ ਅਵੱਸਥਾ ਪ੍ਰਾਪਤ ਕੀਤੀ। ਫਰੀਦ ਜੀ ਤਿੰਨ ਵਾਰ ਬਾਰਾਂ ਬਾਰਾਂ ਬਰਸ ਜੰਗਲਾਂ ਵਿਚ ਭਾਉਂਦੇ ਰਹੇ, ਰਿਧੀਆਂ-ਸਿਧੀਆਂ ਆ ਗਈਆਂ ਪਰ ਪਰਮਸੁੱਖ, ਮਹਾਅਨੰਦ ਦੀ ਪ੍ਰਾਪਤੀ ਪੂਰਾ ਗੁਰੂ ਧਾਰਨ ਕਰਕੇ ਹੀ ਹੋਈ। ਸੁਖਦੇਵ ਰਿਸ਼ੀ ਜਨਕ ਗੁਰੂ ਦੇ ਧਾਰਨ ਤੋਂ ਬਿਨਾਂ ਜਾਤੀ ਅਭਿਮਾਨ ਅਤੇ ਭਗਤੀ ਅਤੇ ਤਿਆਗ ਦੇ ਹੰਕਾਰ ਵਿਚ ਹੀ ਅਨੇਕਾਂ ਕਲਾਂ ਗੁਆ ਬੈਠਾ ਸੀ। ਜਨਕ ਗੁਰੂ ਦੇ ਚਰਨੀਂ ਲੱਗ ਕੇ ਹੀ ਉਤਮ ਪਦਵੀ ਪ੍ਰਾਪਤ ਹੋਈ।

ਗੁਰੂ ਸਾਹਿਬਾਂ ਨੇ ਅਗਵਾਈ ਕੀਤੀ ਤੇ ਕਿਹਾ ਕਿ ਕਾਮਲ ਗੁਰੂ ਨੂੰ ਮਿਲਕੇ ਕਿਸੇ ਮੁਕਾਮ ਤੇ ਪੁਜੋ ਜਿਥੇ ਸਭ ਇਕ ਹੈ, ਉਹ ਇਕ ਹੈ ਪ੍ਰਮਾਤਮਾ ਜੋ ਸਾਰੇ ਬ੍ਰਹਿਮੰਡ ਵਿਚ ਵਿਚਰਦਾ ਨਜ਼ਰ ਆਉਣ ਲਗ ਪੈਂਦਾ ਹੈ ਅਤੇ ਮਨ ਟਿਕਾਅ ਵਿਚ ਆ ਕੇ ਪਰਮਸੁਖ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸ ਦਿਨ ਤੇ ਇਹ ਸਿਖਣ ਵਾਲੀ ਗੱਲ ਹੈ :-

'ਸੁਖ ਸਾਗਰ ਨਾਗਰ ਨਵਲ ਕਵਲ ਬਦਨ ਦੁਤਿ ਮੈਨ।
ਕਰੁਣਾ ਕਰ ਬਰੁ ਨਾਦਿ ਪਤਿ ਸੁਰਨਾਂਗਤ ਸੁਖਚੈਨ।
(ਹਨੂਮਾਨ ਨਾਟਕ)

ਜਪੁਜੀ ਸਾਹਿਬ ਨੂੰ ਸ਼ੁਰੂ ਕਰਨ ਵੇਲੇ ਹੀ ਸਤਿਗੁਰਾਂ ਜ਼ਿਕਰ ਕੀਤਾ ਹੈ ਕਿ ਪ੍ਰਮਾਤਮਾ ਇਕ ਉਹ ਸੱਚ ਹੈ, ਉਹ ਸ੍ਰਿਸ਼ਟੀ ਦਾ ਕਰਤਾ ਹੈ, ਉਹ ਭੈ ਰਹਿਤ ਹੈ ਨਿਰਵੈਰ ਹੈ, ਕਾਲ ਦੀ ਸੀਮਾਂ ਵਿਚ ਨਹੀਂ, ਜੂਨ ਵਿਚ ਨਹੀਂ ਆਉਂਦਾ ਅਤੇ ਸੁਤੇ ਪ੍ਰਕਾਸ਼ ਹੈ, ਇਹ ਮਿਲਦਾ ਹੈ ਗੁਰੂ ਦੀ ਕਿਰਪਾ ਨਾਲ। ਇਸ ਲਈ ਗੁਰੂ ਦਾ ਜਾਪ ਕਰ ਕਿਉਂਕਿ ਗੁਰੂ ਦੀ ਕਿਰਪਾ ਨਾਲ ਹੀ ਪ੍ਰਮਾਤਮਾ ਮਿਲਣਾ ਹੈ। ਗੁਰੂ ਤੇ ਪ੍ਰਮਾਤਮਾ ਵਿਚ ਭੇਦ ਨਹੀਂ। ਉਹ ਪਹਿਲਾਂ ਭੀ ਸੱਚ ਸੀ ਹੁਣ ਭੀ ਸੱਚ ਹੈ ਅਤੇ ਅਗਾਂਹ ਭੀ ਸੱਚ ਹੀ ਰਹੇਗਾ। ਅਗਾਂਹ ਲਈ ਇਸ ਤਰ੍ਹਾਂ ਵਿਸ਼ਵਾਸ ਨਾਲ ਕਹਿਣਾ ਕਿ ਉਹ ਭਵਿੱਖ ਵਿਚ ਭੀ ਸੱਚ ਰਹੇ ਗਾ। ਇਹ ਗੁਰੂ ਨਾਨਕ (ਸੋਝੀ ਵਾਲੇ) ਹੀ ਕਹਿ ਸਕਦੇ ਹਨ। ਇਸ ਤੋਂ ਤੁਸੀਂ ਆਪ ਹੀ ਸੋਚ ਸਕਦੇ ਹੋ ਕਿ ਗੁਰੂ ਤੋਂ ਬਿਨਾਂ ਪ੍ਰਮਾਤਮਾ ਨੂੰ ਮਿਲਣਾ ਨਾਮੁਮਕਿਨ ਹੈ।

ਗੁਰੂ ਦੀ ਲੋੜ ਕਿਤਨੀ ਜ਼ਰੂਰੀ ਹੈ। ਗੁਰੂ ਦੇ ਦਰਸ਼ਨ ਸਭ ਦੁੱਖ ਨਿਵਾਰ ਦਿੰਦੇ ਹਨ। ਗੁਰੂ ਹੀ ਅੰਮ੍ਰਿਤ ਰੂਪੀ ਨਾਮ ਦਿੰਦਾ ਹੈ। ਗੁਰੂ ਤੋਂ ਕੁਰਬਾਣ ਜਾਣਾ ਚਾਹੀਦਾ ਹੈ ਉਸ ਦੇ ਬਲਿਹਾਰੇ ਜਾਣਾ ਚਾਹੀਦਾ ਕਿਉਂਕਿ ਮ੍ਰਿਤ ਰਹਿਤ ਅੰਮ੍ਰਿਤ ਰੂਪੀ ਦਾਤ ਗੁਰੂ ਤੋਂ ਬਿਨਾਂ ਹੋਰ ਕਿਸੇ ਕੋਲ ਹੁੰਦੀ ਹੀ ਨਹੀਂ।

ਮੇਰੇ ਸਤਿਗੁਰਾ ਹਉ ਤੁਧੁ, ਵਿਟਹੁ ਕੁਰਬਾਣੁ॥
ਤੇਰੇ ਦਰ ਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ॥
(ਪੰਨਾ ੫੨)

ਗੁਰੁ ਗੋਪਾਲੁ ਗੁਰੁ ਗੋਵਿੰਦਾ॥
ਗੁਰੁ ਦਇਆਲੁ ਸਦਾ ਬਖਸਿੰਦਾ॥
ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ
ਗੁਰੁ ਪਵਿਤ੍ਰੁ ਅਸਥਾਨਾ ਹੇ॥
ਗੁਰ ਸਿਮਰਤ ਸਭਿ ਕਿਲਵਿਖ ਨਾਸਹਿ,
ਗੁਰ ਸਿਮਰਤ ਜਮ ਸੰਗਿ ਨ ਫਾਸਹਿ॥
ਗੁਰ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ॥
ਗੁਰ ਕਾ ਸੇਵਕੁ ਨਰਕਿ ਨ ਜਾਏ॥
ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ॥
ਗੁਰ ਕਾ ਸੇਵਕੁ ਸਾਧ ਸੰਗੁ ਪਾਏ॥
ਗੁਰ ਕਰਦਾ ਨਿਤ ਜੀਅ ਦਾਨਾ ਹੇ॥..... ੧੦੭੪

"ਸਤਿਗੁਰਿ ਦੀਆ ਅੰਮ੍ਰਿਤੁ ਨਾਮੁ।" ੧੩੨੯

ਗੁਰੂ ਸਮੁੰਦਰ ਸਮਾਨ ਹੁੰਦਾ ਹੈ ਅਤੇ ਸਿਖੀ ਨਦੀ ਸਮਾਨ ਹੁੰਦੀ ਹੈ। ਨਦੀ ਤੇ ਨਿਕਲਣਾ ਭੀ ਸਮੁੰਦਰ ਵਿਚੋਂ ਹੁੰਦਾ ਹੈ ਅਤੇ ਸਮੁੰਦਰ ਵਿਚ ਰਲਕੇ ਆਪਾ ਮਿਟਾ ਕੇ ਸਮੁੰਦਰ ਬਣਨਾ ਹੁੰਦਾ ਹੈ। ਅਗਰ ਸਮੁੰਦਰ ਤੋਂ ਹੀ ਲਾਂਭੇ ਹੋ ਜਾਈਏ ਤਾਂ ਨਦੀ ਰੂਪ ਸਿਖੀ ਕਿਵੇਂ ਪ੍ਰਾਪਤ ਹੋ ਸਕਦੀ ਹੈ। ਇਹ ਇਸ ਦਿਨ ਤੋਂ

ਸਿਖਿਆ ਆ ਜਾਵੇ ਤਾਂ ਸਿਖੀ ਦੇ ਧਾਰਣੀ ਅਖਵਾ ਸਕਾਂਗੇ। ਇਸ ਵਿਚ ਨਾਤ੍ਰਿਆਂ ਹੀ ਵਡਿਆਈ ਮਿਲਦੀ ਹੈ।

'ਗੁਰੁ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ।
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ
ਤਾ ਸਤ ਚਟੇ ਸਿਰਿ ਛਾਈ।।

ਗੁਰਬਾਣੀ ਵਿਚ ਹੀ ਅੰਕਤ ਹੈ ਕਿ ਗੁਰੂ ਦੇ ਬਰਾਬਰ ਕੋਈ ਤੀਰਥ ਨਹੀਂ ਹੈ। ਇਸ ਦਰਿਆਉ ਦਾ ਪਾਣੀ ਸਦਾ ਨਿਰਮਲ ਰਹਿੰਦਾ ਹੈ। ਇਹ ਜਲ ਮਿਲਦਿਆਂ ਭਾਵ ਸਤਿਗੁਰੂ ਨੂੰ ਮਿਲਿਆਂ ਮਨ ਦੀ ਮੈਲ ਦੂਰ ਹੋ ਜਾਂਦੀ ਹੈ। ਪਸ਼ੂਆਂ-ਪ੍ਰੇਤਾਂ ਤੋਂ ਇਹ ਦੇਵਤਾ ਬਣਾ ਦਿੰਦੇ ਹਨ।

"ਗੁਰ ਸਮਾਨਿ ਤੀਰਥੁ ਨਹੀ ਕੋਇ।।
ਸਰੁ ਸੰਤੋਖੁ ਤਾਸੁ ਗੁਰ ਹੋਇ।।੧ ਰਹਾਉ।।
ਗੁਰ ਦਰੀਆਉ ਸਦਾ ਜਲੁ ਨਿਰਮਲੁ
ਮਿਲਿਆ ਦੁਰਮਤਿ ਮੈਲ ਹਰੈ।।
ਸਤਿਗੁਰਿ ਪਾਇਐ ਪੂਰਾ ਨਾਵਣੁ
ਪਸੂ ਪਰੇਤਹੁ ਦੇਵ ਕਰੈ।।"

(ਪੰਨਾ ੧੩੨੮ -੧੩੨੯)

ਸਿਖ ਉਹ ਹੀ ਗੁਰਬਾਣੀ ਮੁਤਬਾਕ ਹੋ ਸਕਦਾ ਹੈ ਜੋ ਇਸ ਗੁਰੂ ਰੂਪੀ ਤੀਰਥ ਦੀ ਖੋਜ ਕਰਕੇ ਇਸ ਵਿਚ ਨਹਾ ਕੇ ਨਿਰਮਲ ਹੋਕੇ ਦੇਵਤਾ ਬਣ ਜਾਵੇ। ਜੇਕਰ ਇਹ ਚੀਜ਼ ਪ੍ਰਾਪਤ ਨ ਕਰ ਸਕੇ ਤਾਂ ਸਿਖ ਅਖਵਾਉਣਾ ਹੀ ਗਲਤ ਹੈ।

'ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ
ਅਠਸਠਿ ਤੀਰਥ ਸੰਗਿ ਗਹੇ।
ਗੁਰੁ ਉਪਦੇਸਿ ਜਵਾਹਰ ਮਾਣਕ
ਸੇਵੇ ਸਿਖੁ ਸੁ ਖੋਜਿ ਲਹੈ। (ਪੰਨਾਂ: ੧੩੨੮)

ਗੁਰੂ ਦੇ ਪ੍ਰਤੱਖ ਦਰਸ਼ਨ, ਗੁਰੂ ਦਾ ਚੇਹਰਾ ਇਕ ਅਜਿਹੇ ਅੰਮ੍ਰਿਤ ਦਾ ਸਮੁੰਦਰ ਹੈ ਜਿਸ ਵਿਚ ਤਾਰੀਆਂ ਲਾਕੇ ਅਨੰਦ ਰੂਪ ਨੂੰ ਪ੍ਰਾਪਤ ਹੋ ਸਕੀਦਾ ਹੈ। ਜਿਸ ਦਾ ਬਦਲ ਹੋਰ ਕੋਈ ਚੀਜ਼ ਹੈ ਹੀ ਨਹੀਂ। ਇਹ ਅਨੰਦ ਸਿਰਫ ਗੁਰੂ ਤੋਂ ਹੀ ਮਿਲਦਾ ਹੈ।

"ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੇ ਦੇਖਾਇਆ।"

(ਪੰਨਾ, ੧੦੪੧)

"ਆਨੰਦੁ ਆਨੰਦੁ ਸਭੁ ਕੋ ਕਹੈ
ਆਨੰਦ ਗੁਰੂ ਤੇ ਜਾਣਿਆ।।
ਜਾਣਿਆ ਆਨੰਦੁ ਸਦਾ ਗੁਰ ਤੇ
ਕ੍ਰਿਪਾ ਕਰੇ ਪਿਆਰਿਆ।।" (ਪੰਨਾ ੯੧੭)

"ਗੁਰੁ ਮੇਰੀ ਪੂਜਾ ਗੁਰੁ ਗੋਬਿੰਦ।।
ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ।।
ਗੁਰੁ ਮੇਰਾ ਦੇਉ ਅਲਖ ਅਭੇਉ॥
ਸਰਬ ਪੂਜ ਚਰਨ ਗੁਰ ਸੇਉ॥੧॥
ਗੁਰ ਬਿਨੁ ਅਵਰੁ ਨਾਹੀ ਮੈ ਥਾਉ॥
ਅਨਦਿਨੁ ਜਪਉ ਗੁਰੂ ਗੁਰ ਨਾਉ॥੧॥ ਰਹਾਉ॥
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ
ਗੁਰੁ ਗੋਪਾਲੁ ਪੁਰਖੁ ਭਗਵਾਨੁ।।
ਗੁਰ ਕੀ ਸਰਣਿ ਰਹਉ ਕਰ ਜੋਰਿ॥
ਗੁਰੂ ਬਿਨਾ ਮੈ ਨਾਹੀ ਹੋਰ।। ੨॥
ਗੁਰੁ ਬੋਹਿਥੁ ਤਾਰੇ ਭਵ ਪਾਰਿ।।
ਗੁਰ ਸੇਵਾ ਜਮ ਤੇ ਛੁਟਕਾਰਿ।।"

(ਪੰਨਾ ੮੬੪)

"ਗੁਰੁ ਸਮਰਥੁ ਗੁਰੁ ਨਿਰੰਕਾਰ
ਗੁਰੁ ਊਚਾ ਅਗਮ ਅਪਾਰੁ।।
ਗੁਰੁ ਕੀ ਮਹਿਮਾ ਅਗਮ ਹੈ
ਕਿਆ ਕਥੇ ਕਥਨਹਾਰੁ।।"

(ਪੰਨਾ ੫੨)

ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦਿਨ ਦੇ ਵਿਸ਼ੇ ਨੂੰ ਇਸ ਨਾਲ ਸਮਾਪਤ ਕਰਦਾ ਹਾਂ—

ਅਗਰ ਗੁਰੂ ਕ੍ਰਿਪਾ ਨਾਲ ਇਹ ਅਵਸਥਾ ਸਾਡੀ ਬਣ ਗਈ ਇਸ ਦੱਸੇ ਰਾਹ ਤੇ ਅਸੀਂ ਤੁਰ ਪਏ ਤਾਂ ਤੇ ਸਾਡਾ ਕੋਈ ਮਨੋਰਥ ਹੱਲ ਹੋ ਸਕੇਗਾ ਨਹੀਂ ਤਾਂ ਇਹ ਭਵਜਲ ਸੰਸਾਰ ਵਿਚ ਡੁਬਣ ਵਾਲੀ ਗੱਲ ਹੋਏਗੀ ਅਤੇ ਸਾਰੇ ਦਿਖਾਵੇ ਹੀ ਜਾਪਣ ਗੇ ਜੋ ਅਸਲੀਅਤ ਵਿਹੂਣ ਹੋਣਗੇ। ਕਿਤਨਾ ਚੰਗਾ ਹੁੰਦਾ ਕਿ ਇਸ ਦਿਵਸ ਤੇ ਉਸ ਗੁਰੂ ਦੇ ਪਰਤੱਖ ਬਚਨ ਸੁਣੇ ਜਾਂਦੇ ਜਿਸ ਗੁਰੂ ਦੀ ਸਾਰੇ ਗ੍ਰੰਥ ਸਾਹਿਬ ਵਿਚ ਗੱਲ ਕੀਤੀ ਗਈ ਹੈ :-

"ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ।।
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ।।
ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ।।
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭ ਛਾਰੁ।।"

(ਪੰਨਾ ੫੨)

"ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ"

(ਪੰਨਾ ੧੦੪੧)

ਤੁਹਾਡਾ ਕੰਮ ਹੈ ਸਤਿਗੁਰੂ ਨੂੰ ਮਿਲਣਾ। ਤੁਸੀਂ ਸਤਿਗੁਰੂ ਜੀ ਨੂੰ ਮਿਲ ਪਓ ਤਾਂ ਪ੍ਰਭੂ ਆਪ ਹੀ ਤੁਹਾਡਾ ਪਾਰ ਉਤਾਰਾ ਕਰ ਦੇਵੇਗਾ। ਸਤਿਗੁਰੂ ਤੋਂ ਬਿਨਾਂ ਨ ਪ੍ਰਭੂ ਲੱਭਣਾ ਹੈ ਅਤੇ ਨ ਹੀ ਪਾਰ ਉਤਾਰਾ ਹੋਣਾ ਹੈ। ਤੁਸੀਂ ਗੁਰੂ ਨੂੰ ਸਮਰਪਤ ਹੋ ਜਾਓ। ਗੁਰੂ ਹੀ ਪ੍ਰਭੂ ਨੂੰ ਮਿਲਾ ਦੇਵੇਗਾ।

# ਚਰਿਤ੍ਰੋਪਖਿਆਨ ਤੇ ਏਡਜ਼

—ਕਰਤਾਰ ਸਿੰਘ ਨੀਲਧਾਰੀ

ਏਡਜ਼ ਨਾਮੀ ਲਾ-ਇਲਾਜ ਰੋਗ, ਵਾਸਨਾਤਮਕ ਤੇ ਅਨਾਚਾਰੀ ਯੋਨ ਸੰਬੰਧਾਂ (ਸੈਕਸ ਜਾਂ ਕਾਮੁਕਤਾ) ਨਾਲ ਜੁੜਿਆ ਹੋਇਆ ਹੈ ਤੇ ਇਸ ਵਿਸ਼ਾਕਤ ਵਿਨਾਸ਼ ਲੀਲਾ ਤੋਂ ਮਨੁੱਖਤਾ ਨੂੰ ਬਚਾਣ ਲਈ ਦਸਮੇਸ਼ ਪਿਤਾ ਨੇ ਚਰਿਤ੍ਰੋਪਖਿਆਨ ਗ੍ਰੰਥ ਰਚਨਾ ਕੀਤੀ ਸੀ। ਪਰੰਪਰਾ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਇਕ ਸੰਕਲਨ, ਗੁਰੂ ਜੀ ਦੀ ਧਰਮ ਪਤਨੀ ਮਾਤਾ ਸੁੰਦਰੀ ਦੇ ਹੁਕਮ ਨਾਲ ਭਾਈ ਮਨੀ ਸਿੰਘ ਜੀ ਨੇ ਕੀਤਾ ਸੀ, ਜਿਸਨੂੰ ਦਸਮ ਗੁਰੂ ਗ੍ਰੰਥ ਜਾਂ ਦਸਮ ਗ੍ਰੰਥ ਕਿਹਾ ਜਾਂਦਾ ਹੈ। ਇਕ ਹੋਰ ਗ੍ਰੰਥ,ਸਰਬਲੋਹ ਗ੍ਰੰਥ, ਦੇ ਨਾਮ ਦਾ, ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਤੋਂ ਬਾਦ ਪ੍ਰਾਪਤ ਹੋਇਆ ਤੇ ਕੁਝ ਹੋਰ ਛੁਟ-ਪੁਟ ਬਾਣੀਆਂ ਦਸਮ ਗ੍ਰੰਥ ਦੀ ਕਿਸੇ ਕਿਸੇ ਪੋਥੀ ਵਿਚ ਦਰਜ ਹੋ ਗਈਆਂ ਅਤੇ ਫੇਰ ਵੀ ਕੁਝ ਸੁਤੰਤਰ ਰੂਪ ਵਿਚ ਅੱਜ ਤਕ ਉਪਲਬਦ ਹਨ। ਆਨੰਦਪੁਰ ਸਾਹਿਬ ਵਿਚ, ਗੁਰਦੁਵਾਰਾ ਸ਼ਹੀਦਾਂ ਦਾ ਬਾਗ ਵਿਚ ਜੋ ਕਿ ਨਿਹੰਗਾ ਦੇ ਪ੍ਰਬੰਧ ਅਧੀਨ ਹੈ, ਤਿੰਨ ਗ੍ਰੰਥ ਪ੍ਰਕਾਸ਼ ਮਾਨ ਹਨ। ਵਿਚਕਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਸੱਜੇ ਖੱਬੇ ਦਸਮ ਗ੍ਰੰਥ ਅਤੇ ਸਰਬਲੋਹ ਗ੍ਰੰਥ ਦਾ ਸਾਵਾਂ ਪ੍ਰਕਾਸ਼ ਕੀਤਾ ਗਿਆ ਹੈ।

ਭਾਈ ਮਨੀ ਸਿੰਘ ਜੀ ਦੇ ਸੰਕਲਿਤ ਕੀਤੇ ਦਸਮ ਗ੍ਰੰਥ ਬਾਰੇ ਇਹ ਜਾਣਕਾਰੀ ਮਿਲਦੀ ਹੈ ਕਿ ਉਨ੍ਹਾਂ ਨੂੰ ਜੋ ਵੀ ਬਾਣੀ ਪੋਥੀ ਮਿਲਦੀ ਸੀ ਉਸਦਾ ਉਤਾਰਾ ਕਰਕੇ ਰੱਖ ਲੈਂਦੇ ਸਨ ਅਤੇ ਮੂਲ ਪਾਂਡੂ ਲਿਪੀ ਮਾਤਾ ਸੁੰਦਰੀ ਪਾਸ ਦਿੱਲੀ ਭੇਜ ਦਿੰਦੇ ਸਨ। ਉਨ੍ਹਾਂ ਦੇ ਇਕ ਪਤ੍ਰ ਅਨੁਸਾਰ ਕ੍ਰਿਸ਼ਨਾਵਤਾਰ ਦਾ ਉਤਰਾਰਧ ਉਨ੍ਹਾਂ ਨੂੰ ਨਹੀਂ ਮਿਲਿਆ ਸੀ ਅਤੇ ਅੱਜ ਤੱਕ ਉਪਲਬਧ ਸੰਕਲਿਤ ਜਾਂ ਗੈਰ ਸੰਕਲਿਤ ਬਾਣੀ ਵਿਚ ਕ੍ਰਿਨਾਵਤਾਰ ਦਾ ਉਤਰਾਰਧ ਸੁਣਨ ਵਿਚ ਨਹੀਂ ਆਇਆ। ਗੁਰੂ ਜੀ ਦਾ ਸਮੁਚਾ ਗੁਰਬਾਣੀ ਸੰਗ੍ਰਹਿ, ਵਿਦਿਆਸਾਗਰ ਸੰਗ੍ਰਹਿ ਗ੍ਰੰਥ ਨਾਮ ਨਾਲ ਸੱਦਿਆ ਜਾਂਦਾ ਸੀ ਜੋ ਆਨੰਦ-ਪੁਰ ਖਾਲੀ ਕਰਨ ਤੋਂ ਬਾਅਦ ਸਰਸਾ ਨਦੀ ਦੇ ਹੜ ਦੀ ਭੇਟ ਹੋ ਗਿਆ ਕਿਹਾ ਜਾਂਦਾ ਹੈ। ਪ੍ਰੇਮੀਆਂ ਕੋਲ ਪੁੱਜੇ ਉਤਾਰੇ ਹੀ ਉਪਲਬਧ ਸੰਕਲਨ ਦਾ ਅੰਗ ਬਣੇ। ਦਸਮ ਗ੍ਰੰਥ ਦੇ ਸੰਕਲਨ ਸੰਪਾਦਨ ਨਾਲ ਜੁੜੇ ਭਾਈ ਮਨੀ ਸਿੰਘ ਜੀ ਗੁਰੂ ਘਰ ਦੇ ਦੀਵਾਨ, ਸੂਰਮੇ, ਜੋਧੇ, ਵਿਦਵਾਨ, ਕਵੀ ਅਤੇ ਸਰਬੰਸ ਦਾਨੀ ਆਤਮਦਰਸ਼ੀ ਸਾਧ ਸਨ ਅਤੇ ਉਨ੍ਹਾਂ ਦੀ ਸਰਪ੍ਰਸਤੀ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਕਰ ਰਹੇ ਸਨ। ਮਾਤਾ ਸੁੰਦਰੀ ਜੀ ਨੇ ਸਿੱਖ ਸੰਘਰਸ਼ ਕਾਲ ਵਿਚ ਜੁਝਾਰੂ ਖਾਲਸੇ ਨੂੰ ਹਮੇਸ਼ ਹੀ ਆਸ਼ੀਰਵਾਦ ਦਿਤਾ। ਬਾਬਾ ਬੰਦਾ ਸਿੰਘ ਬਹਾਦੁਰ ਦੀ ਸਵੈ-ਪ੍ਰਤਿਸ਼ਟਾ—ਭਾਵਨਾ ਦੀ ਹਉਮੈ ਪ੍ਰਤੀ ਮਾਤਾ ਜੀ ਦਾ ਮਤਭੇਦ ਇਤਿਹਾਸ (ਪ੍ਰਾਚੀਨ ਪੰਥ ਪ੍ਰਕਾਸ਼-ਰਤਨ ਸਿੰਘ ਭੰਗੂ) ਅਨੁਸਾਰ ਪ੍ਰਮਾਣਿਤ ਹੀ ਹੈ।

ਬਾਣੀ ਦੀ ਉਪਮਾ ਅਤੇ ਵਿਸ਼ਾਵਸਤੂ ਦੇ ਪਰਿਚੈ ਕਾਰਨ ਹੀ ਮਾਤਾ ਸੁੰਦਰੀ ਜੀ ਨੇ ਸਭ ਤੋਂ ਸੁਯੋਗ ਵਿਅਕਤੀ ਭਾਈ ਮਨੀ ਸਿੰਘ ਜੀ ਤੋਂ ਇਹ ਸਾਹਿਤ ਸੰਕਲਨ ਸੇਵਾ ਲਈ ਸੀ। ਭਾਈ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਦ ਸਾਬੋ ਕੀ ਤਲਵੰਡੀ ਦਮਦਮਾ ਸਾਹਿਬ ਵਿਚ ਇਹ ਦਸਮ ਗ੍ਰੰਥ ਵਿਵਾਦ ਦਾ ਵਿਸ਼ਾ ਬਣ ਗਿਆ। ਉਸੇ ਵੇਲੇ ਹਰਿਮੰਦਿਰ ਸਾਹਿਬ ਵਿਚ ਮੱਸਾ ਰੰਗੜ ਦੀ ਖ਼ਵਾਬਗਾਹ ਬਣੀ ਹੋਈ ਸੀ ਅਤੇ ਸ਼ਰਾਬ-ਸ਼ਬਾਬ ਦਾ ਕੇਂਦਰ ਬਣਿਆ ਹੋਇਆ ਸੀ। ਇਸ ਬੇਪਤੀ ਦੀ ਖ਼ਬਰ ਸੁਣ ਕੇ ਮੱਸੇ ਰੰਘੜ ਦਾ ਸਿਰ ਵੱਢਣ ਦੀ ਅਰਦਾਸ ਭਾਈ ਮਹਿਤਾਬ ਸਿੰਘ ਤੇ ਸੁੱਖਾ ਸਿੰਘ ਨੇ ਕੀਤੀ। ਇਸ ਅਰਦਾਸ ਰਾਹੀਂ ਇਹ ਨਿਸਚਿਤ ਮੰਨਿਆ ਗਿਆ ਕਿ, "ਜੇਕਰ ਇਹ ਦੋ ਸਿੰਘ ਸੂਰਮੇ ਮਸੇ ਰੰਘੜ ਦਾ ਸਿਰ ਵੱਢ ਕੇ ਲੈ ਆਉਣ ਤਾਂ ਫੇਰ ਦਸਮ ਗ੍ਰੰਥ ਦੇ ਅਜੋਕੇ ਸਰੂਪ ਨੂੰ ਸੰਗਤ ਸਵੀਕਾਰ ਕਰੇਗੀ। ਜੇਕਰ ਇਹ ਸੂਰਮੇ ਅਜਿਹਾ ਕਾਰਾ ਨਾ ਕਰ ਸਕਣ ਤਾਂ ਸ਼ੁਧੀਵਾਦੀਆਂ ਦੀ ਰਾਏ ਅਨੁਸਾਰ ਦਸਮ ਗ੍ਰੰਥ ਵਿਚੋਂ ਇਤਰਾਜ਼ ਵਾਲੀ ਬਾਣੀ ਨਿਖੇੜ ਦਿੱਤੀ ਜਾਵੇਗੀ।" ਗੁਰੂ ਰਮਜ਼ ਵਿਚ ਭਾਈ ਮਹਿਤਾਬ ਸਿੰਘ ਸੁੱਖਾ ਸਿੰਘ ਆਪਣੀ ਅਰਦਾਸ ਅਨੁਸਾਰ ਸਫਲ ਹੋ ਕੇ ਮੱਸੇ ਰੰਘੜ ਦਾ ਸਿਰ ਨੇਜੇ ਤੇ ਟੰਗ ਕੇ ਮਾਲਵੇ ਪੁੱਜ ਗਏ ਅਤੇ ਦਸਮ ਗ੍ਰੰਥ ਦੇ ਕਲੇਵਰ ਬਾਰੇ ਵਿਵਾਦ ਇਕ ਵਾਰੀ ਸਮਾਪਤ ਸਮਝ ਲਿਆ ਗਿਆ। ਉਸ ਸਮੇਂ ਗੁਰੂ ਅੱਗੇ ਕੀਤੀ ਅਰਦਾਸ ਦੀ ਉਪਮਾ ਸਰਬੋਤਮ ਮੰਨੀ ਜਾਂਦੀ ਸੀ ਤੇ ਇਹ ਰਵਾਇਤ ਅਕਾਲੀ ਫੂਲਾ ਸਿੰਘ ਤੱਕ ਸਜੀਵ, ਸਾਰਥਕ ਤੇ ਸਫਲ ਸਿੱਧ ਹੁੰਦੀ ਰਹੀ ਹੈ। ਅਰਦਾਸ ਦੀ ਇਹ ਸ਼ਕਤੀ ਮੁਲਤਾਨ ਦੀ ਜਿੱਤ ਅਤੇ ਅਟਕ ਨੂੰ ਪਾਰ ਕਰਨ ਦੇ ਸੁਨਹਿਰੇ ਇਤਿਹਾਸ ਵਿਚੋਂ ਸਪੱਸ਼ਟ ਹੈ।

ਭਾਈ ਮਨੀ ਸਿੰਘ ਜੀ ਨੇ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੀ ਬਾਣੀ ਨੂੰ ਇਕਠਿਆਂ ਕਰਕੇ ਸਾਰੇ ਗੁਰੂਆਂ ਦੀ ਬਾਣੀ ਨੂੰ ਰਚਨਾਕਾਰ ਦੀ ਜੁਗਤ ਨਾਲ ਦਰਜ ਕਰਕੇ ਇਕ ਵੱਡਾ ਗ੍ਰੰਥ

ਬਣਾਇਆ। ਇਹ ਗ੍ਰੰਥ ਮਾਤਾ ਸੁੰਦਰੀ ਜੀ ਪਾਸ ਦਿੱਲੀ ਭੇਜਿਆ ਗਿਆ ਜੋ ਅੱਜ ਕਲ੍ਹ ਰਾਜਾ ਗੁਲਾਬ ਸਿੰਘ ਸੇਠੀ ਦਿੱਲੀ ਵਾਲੇ ਦੇ ਪਰਿਵਾਰ ਪਾਸ ਵਿਦਮਾਨ ਦਸਿਆ ਜਾਂਦਾ ਹੈ। ਇਸ ਗਰੰਥ ਦੀ ਬਣਤਰ ਤੋਂ ਸ਼ਰਧਾਵਾਨ ਖਾਲਸਾ ਕ੍ਰੋਧਵਾਨ ਹੋ ਗਿਆ ਅਤੇ ਭਾਈ ਮਨੀ ਸਿੰਘ ਨੂੰ, ਗੁਰਬਾਣੀ ਦੀ ਰਾਗ ਜੁਗਤ ਨੂੰ ਤੋੜਨ ਦੇ ਅਪਰਾਧ ਕਾਰਣ, ਬੰਦ ਬੰਦ-ਕਟਾ ਕੇ ਸ਼ਹੀਦ ਹੋਣ ਦਾ ਸਰਾਪ ਮਿਲਿਆ। ਇਤਿਹਾਸ ਗਵਾਹ ਹੈ ਕਿ ਭਾਈ ਮਨੀ ਸਿੰਘ ਨੂੰ ਸਮਾਂ ਪਾ ਕੇ ਲਾਹੌਰ ਹਕੂਮਤ ਵਲੋਂ ਪੋਟਾ-ਪੋਟਾ ਕਰਕੇ ਵੱਢਿਆ ਗਿਆ ਸੀ। ਇਸ ਆਤਮਦਰਸ਼ੀ ਸਾਧ ਨੇ ਬਿਨਾ ਸੀ ਕੀਤੇ ਇਸ ਭਿਆਨਕ ਸ਼ਹੀਦੀ ਨੂੰ ਜਿਵੇਂ ਕਬੂਲ ਕੀਤਾ ਤਾਂ ਜ਼ਾਲਮ ਹਕੂਮਤ ਵੀ ਦੰਗ ਰਹਿ ਗਈ, ਇਸ ਇਤਿਹਾਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਉਸ ਸੰਘਰਸ਼ ਕਾਲ ਵਿਚ ਗੁਰੂ ਕਾ ਪੰਥ ਗੁਰੂ ਕੇ ਗ੍ਰੰਥ ਵਾਸਤੇ ਕੈਸੀ ਭਾਵਨਾ ਰਖਦਾ ਸੀ।ਭਾਈ ਮਨੀ ਸਿੰਘ ਨੇ ਆਪਣਾ ਬਲਿਦਾਨ ਦੇ ਕੇ ਆਉਣ ਵਾਲੀਆਂ ਪੀੜੀਆਂ ਲਈ ਗੁਰਬਾਣੀ-ਵਿਚਾਰ ਵਿਆਖਿਆ ਲਈ ਰਚਨਾਕਾਰ ਦੇ ਨਾਮ ਅਨੁਸਾਰ ਵੱਖਰੀ ਗੁਰਬਾਣੀ ਸੰਕਲਨ ਪੋਥੀਆਂ ਤਿਆਰ ਕਰਨ ਦਾ ਰਾਹ ਖੋਲ੍ਹ ਦਿੱਤਾ। ਜੇਕਰ ਅਜਿਹਾ ਨਾ ਹੋਇਆ ਹੁੰਦਾ ਤਾਂ ਗੁਰਬਾਣੀ ਬਾਰੇ ਸਾਡੀਆਂ ਯੂਨੀਵਰਸਿਟੀਆਂ ਵਿਚ ਵੱਖਰੇ ਵਿਭਾਗ ਖੁੱਲ੍ਹਣੇ ਕਦੀ ਸੰਭਵ ਨਾ ਹੁੰਦੇ ਅਤੇ ਗੁਰੂ ਗ੍ਰੰਥ ਸਾਹਿਬ ਗੁਰਦੁਆਰਿਆਂ ਅਤੇ ਡੇਰਿਆਂ ਟਕਸਾਲਾਂ ਦੀ ਚਾਰਦਿਵਾਰੀ ਵਿਚ ਹੀ ਸੀਮਤ ਰਹਿ ਜਾਂਦਾ।

ਦਸਮ ਗ੍ਰੰਥ ਬਾਰੇ ਪੁਰਾਤਨ ਸਿੱਖਾਂ ਦੇ ਸਾਰੇ ਸ਼ੰਕੇ ਮੁੱਕ ਗਏ ਸਨ ਅਤੇ ਅੱਜ ਤੱਕ ਮੂਲ ਅਕਾਲੀ ਕਹੇ ਜਾਣ ਵਾਲੇ ਨਿਹੰਗ ਜਥੇਬੰਦੀਆਂ ਨੂੰ ਇਸ ਗ੍ਰੰਥ ਬਾਰੇ ਕੋਈ ਦੁਬਿਧਾ ਨਹੀਂ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਅਤੇ ਉਸਦੇ ਪਤਨ ਤੋਂ ਬਾਅਦ ਤੱਕ ਵੀ ਦਸਮ ਗ੍ਰੰਥ ਦੀਆਂ ਬਾਣੀਆਂ ਬਾਰੇ ਤੇ ਉਨ੍ਹਾਂ ਦੇ ਰਚਨਾਕਾਰ ਬਾਰੇ ਕੋਈ ਦੁਬਿਧਾ ਜਾਂ ਵਿਵਾਦ ਹੋਇਆ ਨਹੀਂ ਸੁਣਿਆ ਗਿਆ। ਨਿਹੰਗ-ਅਕਾਲੀ ਸਿੰਘਾਂ ਦੇ ਨਿਤਨੇਮ ਵਿਚ ਦਸਮ ਬਾਣੀ ਦਾ ਹਿੱਸਾ ਆਦਿ ਗ੍ਰੰਥ ਦੀ ਬਾਣੀ ਨਾਲੋਂ ਵੀ ਜ਼ਿਆਦਾ ਸ਼ਾਮਿਲ ਹੋ ਗਿਆ ਅਤੇ ਇਹੋ ਰਵਾਇਤ ਨਾਮਧਾਰੀ ਸੰਪ੍ਰਦਾਏ ਵਿਚ ਵੀ ਪਰਵਾਨ ਹੋਈ। ਨਾਮਧਾਰੀ ਪੰਥ ਦੇ ਸਿਰਜਕ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁੱਧ ਖਾਲਸਾ ਪਰੰਪਰਾ ਨੂੰ ਹੀ ਸੰਤ ਖਾਲਸਾ ਰੂਪ ਦਿੱਤਾ ਸੀ। ਨਾਮਧਾਰੀ ਕਰਾਂਤੀ ਲਹਿਰ ਦੇ ਦਮਨ ਤੋਂ ਬਾਅਦ ਇਸ ਕਰਾਂਤੀ ਨਾਲ ਤਿਆਰ ਮਾਨਸਿਕਤਾ ਨੂੰ ਸਿੰਘ ਸਭਾ ਲਹਿਰ ਦੇ ਰੂਪ ਵਿਚ ਅੰਗਰੇਜ਼ੀ ਹਕੂਮਤ ਦੀ ਸਰਪ੍ਰਸਤੀ ਹੇਠ ਵਰਤਿਆ ਗਿਆ। ਅੰਗਰੇਜ਼ੀ ਹਕੂਮਤ ਅਤੇ ਅੰਗਰੇਜ਼ੀ ਪੜ੍ਹਾਈ ਦੇ ਇਸ ਮੋਮਬੱਤੀਆ ਪ੍ਰਕਾਸ਼ ਵਿਚ ਦਸਮ ਗੁਰੂ ਦੀ ਬਾਣੀ ਦੇ ਗ੍ਰੰਥ ਨੂੰ ਸਭ ਤੋਂ ਵਧ ਵਿਵਾਦ-ਗ੍ਰਸਤ ਵਿਸ਼ਾ ਬਣਾ ਦਿੱਤਾ ਗਿਆ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਕ ਓਂਕਾਰ ਦੇ ਨਿਰਗੁਨ ਸਰਗੁਨ ਸਫੁਰਤਾ ਸਰੂਪ ਨਾਲ ਆਰੰਭੀ ਗਈ ਹੈ ਤੇ ਅਜਿਹੀ ਅਦਵੈਤ ਭਗਤੀ ਦਾ ਮਾਰਗ ਦਰਸ਼ਨ ਕਰਦੀ ਹੈ। ਦਸਮ ਬਾਣੀ ਨਿਰਗੁਨ ਉਪਾਸਨਾ ਕਰਦੀ ਹੋਈ ਸਿੱਖ ਨੂੰ ਸਰਗੁਨ ਸਰੂਪ ਦੀ ਭਗਤੀ ਦੀ ਸ਼ਕਤੀ ਨਾਲ ਜੋੜ ਕੇ ਸੰਸਾਰੀ ਵੈਭਵ (ਰਾਜ-ਭਾਗ) ਪ੍ਰਾਪਤ ਕਰਨ ਦੀ ਪ੍ਰੇਰਣਾ ਦਿੰਦੀ ਹੈ। ਇਸ ਦਾਰਸ਼ਨਿਕ ਅੰਤਰ ਦੀ ਵਿਆਖਿਆ ਤੋਂ ਚੱਲ ਰਹੀ ਦੁਬਿਧਾ ਨਾਲ ਇਸ ਤੱਥ ਨੂੰ ਵੀ ਭੁਲਾ ਦਿੱਤਾ ਗਿਆ ਹੈ ਕਿ ਦਸਮੇਸ਼ ਸਤਿਗੁਰੂ ਜੀ ਨੇ ਆਪਣੀ ਬਾਣੀ ਨੂੰ ਦਮਦਮੀ ਆਕਾਰ ਵਿਚ ਕਿਉਂ ਦਰਜ ਨਾ ਕੀਤਾ ? ਗੁਰੂ ਜੀ ਚਾਹੁੰਦੇ ਤਾਂ ਮਾਲਵਾ ਨਿਵਾਸ ਸਮੇਂ ਅਜਿਹਾ ਕਾਰਜ ਸੁਵਿਧਾ ਪੂਰਵਕ ਕਰ ਸਕਦੇ ਸਨ ਸਗੋਂ ਇਹ ਵੀ ਇਕ ਤੱਥ ਹੈ ਕਿ ਵਿਦਿਆ ਸਾਗਰ ਗ੍ਰੰਥ ਵੀ ਵੱਖ-ਵੱਖ ਪੋਥੀਆਂ ਦਾ ਸੰਗ੍ਰਿਹ ਸੀ ਅਤੇ ਇਕ ਜਿਲਦ ਨਹੀਂ ਸੀ। ਭਗਤੀ ਤੇ ਭਗਤੀ ਦੀ ਸ਼ਕਤੀ ਦੇ ਇਸ ਸੰਭਾਵਿਤ ਮਤਭੇਦ ਦੁਬਿਧਾ ਤੋਂ ਅਗਾਂਹ ਵਧ ਕੇ ਚਰਿਤ੍ਰੋਪਖਿਆਨ ਨਾਮੀ ਗ੍ਰੰਥ ਸਭ ਤੋਂ ਵੱਧ ਵਿਵਾਦਗ੍ਰਸਤ ਹੋ ਚੁੱਕਿਆ ਹੈ। ਵਿਡੰਬਨਾ ਇਹ ਹੈ ਕਿ ਚਾਰ ਸੌ ਚਾਰਵੇਂ ਚਰਿਤ੍ਰ ਦੀ ਚੌਪਈ ਦਾ ਪਾਠ ਰਹਿਰਾਸ ਸੰਕਲਨ ਦਾ ਅੰਗ ਬਣਿਆ ਹੋਇਆ ਹੈ ਅਤੇ ਅੰਮ੍ਰਿਤ (ਖੰਡੇ ਪਾਹੁਲ) ਤਿਆਰ ਕਰਨ ਲਈ ਪ੍ਰਵਾਣਿਤ ਪੰਜ ਬਾਣੀਆਂ ਵਿਚੋਂ ਇਕ ਬਾਣੀ ਹੈ। ਖੰਡੇ ਪਾਹੁਲ ਤਿਆਰ ਕਰਨ ਲਈ ਇਨ੍ਹਾਂ ਪੰਜ ਬਾਣੀਆਂ ਦੀ ਮੰਤ੍ਰ-ਸ਼ਕਤੀ ਦੀ ਵਰਤੋਂ ਕੀਤੀ ਜਾਂਦੀ ਹੈ— ੧. ਜਪੁ ਸਾਹਿਬ (ਗੁਰੂ ਨਾਨਕ), ੨. ਆਨੰਦ ਸਾਹਿਬ (ਗੁਰੂ ਅਮਰਦਾਸ), ੩. ਜਾਪੁ ਸਾਹਿਬ, ੪. ਚੌਪਈ ੫. ਸਵਈਏ (ਤਿੰਨ ਬਾਣੀਆਂ ਦਸਮੇਸ਼ ਗੁਰੂ ਜੀ ਦੀਆਂ ਹਨ)।

ਚਰਿਤ੍ਰੋਪਖਿਆਨ ਦਾ ਵਿਚਾਰ ਕਰਨ ਤੋਂ ਪਹਿਲਾਂ ਇਹ ਦੱਸਣਾ ਜ਼ਰੂਰੀ ਹੈ ਕਿ ਇਹ ਦਸਮ ਗ੍ਰੰਥ ਸੁਤੰਤਰ ਪੋਥੀਆਂ ਦੇ ਰੂਪ ਵਿਚ ਸੀ ਜਿਸ ਨੂੰ ਭਾਈ ਮਨੀ ਸਿੰਘ ਜੀ ਨੇ ਵਰਤਮਾਨ ਗ੍ਰੰਥ ਰੂਪ ਦਿੱਤਾ ਹੈ। ਚਰਿਤ੍ਰੋਪਖਿਆਨ ਦੀ ਚੌਪਈ ਸਾਹਿਬ ਦੀ ਸਤਾਈ ਚੌਪਈਆਂ ਤੋਂ ਬਾਅਦ ਅੜਿਲ ਆਉਂਦਾ ਹੈ ਜਿਸ ਵਿਚ ਇਸ ਬਾਣੀ ਦਾ ਮਹਾਤਮ ਦਰਜ ਹੈ ਅਤੇ ਅਖੀਰਲੀ ਚੌਪਈ ਵਿਚ ਰਚਨਾ ਸੰਪੂਰਨ ਹੋਣ ਦਾ ਵੇਰਵਾ ਦਿੱਤਾ ਗਿਆ ਹੈ—

ਚੌਪਈ— ਸੰਬਤ ਸਤਰਹ ਸਹਸ ਭਣਿਜੈ।
ਅਰਧ ਸਹਸ ਫੁਨਿ ਤੀਨ ਕਹਿੱਜੈ।

ਭਾਦਵ ਸੁਦੀ ਅਸਟਮੀ ਰਵਿਵਾਰਾ।
ਤੀਰ ਸੱਤੁਦ੍ਵ ਗ੍ਰੰਥ ਸੁਧਾਰਾ ॥੨੯॥

ਇਤਿ ਸ੍ਰੀ ਚਰਿਤ੍ਰੋ ਪਖਯਾਨੇ ਤ੍ਰਿਯਾ ਚਰਿਤ੍ਰੇ ਭੂਪ ਮੰਤ੍ਰੀ ਸੰਬਾਦੇ ਚਾਰ ਸੈ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥

ਇਸ ਤਰ੍ਹਾਂ ਸੰਮਤ ੧੭੫੩ ਨੂੰ ਭਾਦਰੋਂ ਸੁਦੀ ਅਸ਼ਟਮੀ ਐਤਵਾਰ ਸਤਲੁਜ ਕਿਨਾਰੇ ਇਹ ਗ੍ਰੰਥ ਸੁਧਾਰਿਆ ਗਿਆ ? ਇਸ ਤਰ੍ਹਾਂ ਇਸ ਗ੍ਰੰਥ ਦੀ ਸੁਤੰਤਰ ਹੋਂਦ ਉਜਾਗਰ ਹੁੰਦੀ ਹੈ।

ਸੰਸਾਰ ਵਿਚ ਮਨੁੱਖੀ ਸਮਾਜ ਲਈ ਸ਼ਾਸਤਰਾਂ ਤੇ ਗੁਰਬਾਣੀ ਨੇ ਚਾਰ ਪੁਰਸ਼ਾਰਥ ਸਵੀਕਾਰ ਕੀਤੇ ਹਨ– ਧਰਮ, ਅਰਥ, ਕਾਮ ਤੇ ਮੋਖ। ਜਦੋਂ ਸਿੱਖ ਪੰਥ ਨੂੰ ਆਤਮਿਕ ਅਨੁਭਵ ਅਨੁਭੂਤੀਆਂ ਦੇ ਮੋਕਸ਼ ਖੇਤਰ ਦੇ ਨਾਲ ਸੰਸਾਰ ਦੇ ਰਾਜ ਖੇਤਰ (ਅਰਥ ਤੇ ਕਾਮ) ਵਿਚ ਉਤਾਰਨਾ ਸੀ ਤਾਂ ਭਗਤੀ, ਸ਼ਕਤੀ ਐਸ਼ਵਰਯ ਤੇ ਆਸ਼ਕਤੀ ਦੇ ਸਾਰੇ ਪਾਠ ਪੜ੍ਹਾਨ ਦੀ ਲੋੜ ਸੀ। ਰਾਜਾ ਤੇ ਮੰਤ੍ਰੀ ਦੇ ਸੰਵਾਦ ਰੂਪ ਵਿਚ ਪੰਚ ਤੰਤ੍ਰ ਵਾਂਗ ਨੀਤੀ ਕਥਾਵਾਂ ਦੇ ਪ੍ਰਾਰੂਪ ਲਈ ਵੱਖ-ਵੱਖ ਕਹਾਣੀਆਂ ਨਾਲ ਜੁੜੇ ਸ਼ਾਰੀਰਿਕ ਭੋਗ ਅਤੇ ਪੁਰਖ-ਨਾਰੀ ਦੇ ਏਂਦ੍ਰਿਕ ਅੰਗ ਭੋਗ ਦੇ ਬਿਰਤਾਂਤ ਦੇ ਯਥਾਰਥ ਚਿਤ੍ਰਣ ਕਾਰਣ ਹੀ ਕਈ ਵਿਦਵਾਨ ਇਸ ਗ੍ਰੰਥ ਦੀ ਤੁਲਨਾ ਕੋਕ-ਸ਼ਾਸਤਰ ਨਾਲ ਵੀ ਕਰ ਦਿੰਦੇ ਹਨ। ਉੱਝ ਵਾਤਸਾਇਨ ਰਿਸ਼ੀ ਦਾ ਕਾਮਸੂਤਰ (ਕਾਮ ਸ਼ਾਸਤਰ) ਪ੍ਰਸਿੱਧ ਪੁਸਤਕ ਵੀ ਸ਼ਾਸਤਰਾਂ ਵਿਚ ਸ਼ੁਮਾਰ ਹੈ। ਕੋਕ ਸ਼ਾਸਤਰ ਤੇ ਕਾਮ ਸ਼ਾਸਤਰ ਵਿਚ ਭੋਗ ਵਿਧੀਆਂ ਜਾਂ ਕਲਾਂਵਾਂ ਦਾ ਜ਼ਿਕਰ ਹੈ ਜਿਨ੍ਹਾਂ, ਦਾ ਖੁੱਲਾ ਪ੍ਰਦਰਸ਼ਨ ਖੁਜੋਰਾਹੋ ਦੇ ਮੰਦਰਾਂ ਦੀ ਕੰਧਾਂ ਉਤੇ ਹਜ਼ਾਰ ਸਾਲ ਪਹਿਲਾਂ ਚਿਤ੍ਰਣ ਕਰਕੇ ਅਮਰ ਕਰ ਦਿਤਾ ਗਿਆ ਹੈ। ਪੁਰਖ ਨਾਰੀ ਦੇ ਸਰੀਰ ਭੋਗ (ਕਾਮ) ਦੇ ਸੰਵਾਦ ਨਾਲ ਪਰੀਵਾਰ, ਸਮਾਜ ਤੇ ਦੇਸ਼ਾਂ ਦੀ ਰਚਨਾ ਸੰਭਵ ਹੁੰਦੀ ਹੈ ਅਤੇ ਸਾਡੀ ਸਭ ਦੀ ਹੋਂਦ ਇਸ ਸਰੀਰ ਸੰਵਾਦ ਤੋਂ ਬਗੈਰ ਸੰਭਵ ਨਹੀਂ ਹੋਈ। ਆਧੁਨਿਕ ਦਾਰਸ਼ਨਿਕ ਸੰਤ ਓਸ਼ੋ ਨੇ ਸੰਭੋਗ ਦੀ ਖਿੰਨ ਮਾਤਰ ਆਨੰਦ ਅਨੁਭੂਤੀ ਲਈ ਸਮਾਧੀ ਦਾ ਮਾਰਗ ਉਲੀਕ ਕੇ ਖਜੁਰਾਹੋ ਸੰਸਕ੍ਰਿਤੀ ਅਨੁਸਾਰ ਹੀ ਨਗਨ ਸ਼ਰੀਰ ਰੂਪੀ ਮੰਦਿਰ ਦੇ ਬਾਹਰੀ ਦਰਸ਼ਨ (ਕਾਮ ਸ਼ਰੀਰ) ਤੋਂ ਬਾਅਦ ਅੰਤਰਮੁਖੀ ਆਤਮਿਕ (ਮੋਕਸ਼) ਆਨੰਦ ਦਰਸ਼ਨ ਮਾਰਗ ਨਿਸ਼ਚਿਤ ਕੀਤਾ ਹੈ। ਇਸੇ ਤਰ੍ਹਾਂ ਪੁਰਖ ਨਾਰੀ ਦੇ ਵਾਸਨਾਤਮਕ ਸੰਬੰਧਾਂ ਤੇ ਸਰੀਰਕ ਭੋਗਾਂ ਦੀ ਅਤੀ ਤੋਂ ਉਗਮੇ ਵਿਸ਼ਾਕਤ ਪਤਨ ਤੋਂ ਬਚਾਣ ਲਈ ਚਰਿਤ੍ਰੋਪਖਿਆਨ ਵਿਚ ਨਿਰਵਸਤਰ ਵਰਣਨ ਕੀਤੇ ਗਏ ਹਨ ਅਤੇ ਸੰਦਰਭ ਅਨੁਸਾਰ ਖੁੱਲ੍ਹਾ ਵੇਰਵਾ ਦਿਤਾ ਗਿਆ ਹੈ।

ਅੱਜ ਕਲ ਵਧ ਰਹੀ ਲਾਇਲਾਜ ਏਡਜ਼ ਦੀ ਬੀਮਾਰੀ ਕਾਰਣ ਸਾਰੇ ਸਰਕਾਰੀ ਤੰਤ੍ਰ ਅਜਿਹੇ ਵਿਨਾਸ਼ਕਾਰੀ ਤੇ ਦੁਖਦਾਈ ਰੋਗਾਂ ਤੋਂ ਲੋਕਾਈ ਨੂੰ ਬਚਾਣ ਲਈ ਪੂਰਾ ਤਾਣ ਲਗਾ ਰਹੇ ਹਨ। ਪੋਸਟ ਕਾਰਡਾਂ ਉਤੇ ਏਡਜ਼ ਤੋਂ ਬਚਣ ਲਈ ਇਹ ਛਾਪਿਆ ਜਾ ਰਿਹਾ ਹੈ– "ਏਡਜ਼ ਸੇ ਬਚੇਂ ਕੰਡੋਮ (ਨਿਰੋਧ) ਕਾ ਪ੍ਰਯੋਗ ਕਰੇਂ"। ਕੀਹ ਪੰਜਾਹ ਸਾਲ ਪਹਿਲਾਂ ਅਜੇਹੀ ਚਰਚਾ ਸੰਭਵ ਸੀ ? ਪੰਜਾਹ ਸਾਲ ਪਹਿਲਾਂ ਤਕ ਤਮਾਕੂ ਬਾਰੇ ਗੁਰੂ ਉਪਦੇਸ਼ ਦਾ ਮਜ਼ਾਕ ਉਡਾਣ ਵਾਲੇ ਜਦੋਂ ਕੈਂਸਰ ਰੋਗ ਦੇ ਆਂਕੜੇ ਤੇ ਕਾਰਣ ਦੇਖਦੇ ਹਨ ਤਾਂ ਆਪ ਹੀ ਸ਼ਰਮਸਾਰ ਹੋ ਰਹੇ ਹਨ। ਇਸ ਵਿਨਾਸ਼ਕਾਰੀ ਕੈਂਸਰ ਦੇ ਮੁਖ ਕਾਰਣ ਤਮਾਕੂ ਬਾਰੇ ਤਿੰਨ ਸੌ ਪੰਜਾਹ ਸਾਲ ਪਹਿਲਾਂ ਗੁਰੂ ਘਰ ਵਿਚ ਨਿਖੇਧ ਪ੍ਰਚਾਰ ਸ਼ੁਰੂ ਹੋ ਗਿਆ ਸੀ ਤੇ ਇਸ ਨੂੰ ਜਗਤ ਜੂਠ ਕਿਹਾ ਗਿਆ ਹੈ। ਸਾਡੇ ਗੁਰੂਆਂ ਨੇ ਮਨੁੱਖਤਾ ਦੀ ਸੇਵਾ ਲਈ ਇਹ ਪ੍ਰਚਾਰ ਆਰੰਭਿਆ ਸੀ ਜੋ ਅੱਜ ਹਰੇਕ ਦੇਸ ਦੇ ਪ੍ਰਚਾਰ ਤੰਤ੍ਰ ਦਾ ਮੁੱਖ ਵਿਸ਼ਾ ਬਣ ਚੁਕਿਆ ਹੈ। ਪੂਰਾ ਗੁਰੂ ਪੂਰਾ ਵੈਦ ਹੈ ਤੇ ਉਹ ਭਵਿੱਖਤ ਦੀ ਬੀਮਾਰੀਆਂ ਦਾ ਉਪਚਾਰ ਪਰਹੇਜ਼ ਪਹਿਲੇ ਪ੍ਰਚਾਰਿਤ ਕਰ ਦਿੰਦਾ ਹੈ। ਅੱਜ ਏਡਜ਼ ਦੀ ਰੋਕ ਥਾਮ ਲਈ ਜਿਹੜੀ ਚੇਤਾਵਨੀਆਂ ਦਿਤੀਆਂ ਜਾ ਰਹੀਆਂ ਹਨ ਉਹ ਸਾਰੀਆਂ ਸਮਾਜਕ ਦੁਰਾਚਾਰ ਅਤੇ ਪਤਨ ਦਾ ਚੇਹਰਾ ਉਘਾੜਦੀਆਂ ਹਨ। ਤ੍ਰਿਆਚਰਿਤ੍ਰ ਦੇ ਗ੍ਰੰਥ ਵਿਚ ਅਜੇਹੀ ਸਮਾਜਕ ਦੁਰਦਸ਼ਾ, ਦੁਰਾਚਾਰ ਤੇ ਪਤਨ ਦੇ ਸਾਰੇ ਖਤਰਿਆਂ ਤੋਂ ਜਾਣੂੰ ਕਰਾਣ ਲਈ ਗੁਰੂ ਜੀ ਨੇ ਪਰ ਪੁਰਸ਼ ਜਾਂ ਪਰ ਇਸਤਰੀ ਨਾਲ ਅਸਮਾਜਿਕ ਸੰਬੰਧਾਂ ਦੇ ਪਾਪਾਂ ਬਾਰੇ ਵਿਸਤਾਰ ਭਰੀ ਜਾਣਕਾਰੀ ਦੇਣ ਲਈ ਅਨੇਕਾਂ ਪ੍ਰਕਾਰ ਦੇ ਕਥਾ-ਪ੍ਰਸੰਗਾਂ ਦਾ ਨੰਗੇਜ ਤੇ ਸਾਰਥਕ ਚਿਤ੍ਰਣ ਕੀਤਾ ਹੈ। ਵਸਤਰਹੀਣਤਾ ਤੋਂ ਬਗੈਰ ਪੁਰਖ ਨਾਰੀ ਦਾ ਸ਼ਰੀਰ ਭੋਗ ਨਹੀਂ ਹੋ ਸਕਦਾ ਅਤੇ ਸ਼ਰੀਰ ਭੋਗ ਲਈ ਅਸਮਾਜਿਕ ਤੇ ਵਾਸਨਾਤਮਕ ਖੇਡ ਹੀ ਮਨੁੱਖ ਨੂੰ ਪਸ਼ੂਵਤ ਵਿਵਹਾਰ ਵਲ ਪ੍ਰਵਿਰਤ ਕਰਦੀ ਹੈ ਅਤੇ ਫੇਰ ਏਡਜ਼ ਵਰਗੇ ਰੋਗ ਪੈਦਾ ਹੁੰਦੇ ਹਨ। ਸੰਸਾਰ ਰਚਨਾ ਵਿਚ ਹਰੇਕ ਬੱਚਾ ਪਿਤਾ ਦੇ ਮੂਤ੍ਰਾਂਗ ਦਾ ਮਾਤਾ ਦੇ ਮੂਤ੍ਰਾਂਗ ਵਿਚ ਪ੍ਰਵੇਸ਼ ਭੋਗ ਤੋਂ ਬਾਦ ਦੁਹਾਂ ਦੇ ਪੇਸ਼ਾਬ ਮੇਲ ਨਾਲ ਮਾਤ ਗਰਭ ਵਿਚ ਬਣਦਾ ਤੇ ਪਲਦਾ ਹੈ। ਇਸ ਤੱਥ ਅਨੁਸਾਰ ਇਸ ਭੋਗ ਪ੍ਰਸੰਗ ਦਾ ਸਪੱਸ਼ਟ ਚਿਤ੍ਰਣ ਕਿਸੇ ਕਾਮ ਕਲਾ ਨੂੰ ਸਿਖਾਉਣ ਲਈ ਨਹੀਂ ਕੀਤਾ ਗਿਆ। ਕਾਮ ਨੂੰ ਪੁਰਸ਼ਾਰਥ ਮੰਨਿਆ ਗਿਆ ਹੈ ਤੇ ਵਾਸਨਾਤਮਕ ਅਨਾਚਾਰ ਵਿਭਚਾਰ ਹੈ ਜੋ ਸਮਾਜ ਤੇ ਮਨੁੱਖ ਨੂੰ ਰੋਗ ਗ੍ਰਸਤ ਕਰਦਾ ਹੈ ਇਸੇ ਲਈ ਨਿਯਮ, ਸੰਜਮ, ਰਹਿ ਤਨਾਮੇ ਤੇ ਕਾਨੂੰਨ

ਬਣਾਏ ਜਾਂਦੇ ਹਨ।

"ਦੂਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ" (ਪੰਨਾ ੭੯੪) ਵਰਗੇ ਰੂਪ ਜੋ ਥਨ ਤੇ ਸਰੀਰ ਸੰਜੋਗ ਨਾਲ ਜੁੜੇ ਪ੍ਰਤੀਕ, ਬਿੰਬ ਤੇ ਅਲੰਕਾਰ ਗੁਰਬਾਣੀ ਵਿਚ ਭਗਤੀ ਅਤੇ ਆਤਮਾ-ਪ੍ਰਮਾਤਮਾ ਦੇ ਮਿਲਨ ਪ੍ਰਕਰਣ ਵਿਚ ਵਰਤੇ ਗਏ ਹਨ—

ਉਤੰਗੀ ਪੈਓਹਰੀ ਗਹਿਰੀ ਗੰਭੀਰੀ॥
ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ॥
(ਪੰਨਾ ੧੪੧੦)

ਅਤੇ

ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤ ਮਨਾਇ॥
ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ॥
(ਪੰਨਾ ੭੮੮)

ਰੂਪ , ਜੋਬਨ, ਸੁਢੰਲਤਾ, ਪ੍ਰੇਮ ਅਤੇ ਸੰਭੋਗ ਇਹ ਸਭ ਕਾਮਪੁਰਸ਼ਾਰਥ ਦੇ ਅੰਗ ਹਨ। ਅਸਮਾਜਿਕ, ਵਾਸਨਾਤਮਕ ਤੇ ਵਿਸ਼ਈ ਸਾਰੀਰਕ ਭੋਗਾਂ ਰਾਹੀਂ ਸਮਾਜਿਕ ਤਬਾਹੀ ਦੇ ਜੋ ਨਜ਼ਾਰੇ ਤਿਆਰ ਹੋ ਰਹੇ ਹਨ ਤ੍ਰਿਆ ਚਰਿਤ੍ਰ ਦੀਆਂ ਕਹਾਣੀਆਂ ਰਾਹੀਂ ਇਸ ਵਿਨਾਸ਼ ਤੋਂ ਸੁਚੇਤ ਕੀਤਾ ਗਿਆ ਹੈ। ਜੀਵਨ ਲਕਸ਼ ਦੇ ਚਾਰ ਪੁਰਸ਼ਾਰਥਾਂ ਬਾਰੇ ਪੂਰਾ ਗੁਰੂ ਹੀ ਮਾਰਗ ਦਰਸ਼ਨ ਕਰਦਾ ਹੈ। ਸਤਿਗੁਰੂ ਨੂੰ ਇਸੇ ਲਈ ਪੂਰਾ ਵੈਦ ਕਿਹਾ ਗਿਆ ਹੈ ਕਿਉਂਕਿ ਇਕ ਸ਼ਿਸ਼ (ਸਿੱਖ) ਦੇ ਤਨ, ਮਨ, ਸਮਾਜ ਤੇ ਆਤਮਾ ਨਾਲ ਜੁੜੇ ਲੋਕ ਪਰਲੋਕ ਦੇ ਸਾਰੇ ਰੋਗਾਂ ਤੋਂ ਨਿਜਾਤ ਪਾਉਣ ਦੀ ਸਿੱਖਿਆ ਦੇਕੇ ਫਰਜ਼ ਅਦਾਇਗੀ ਕਰਦਾ ਹੈ। ਆਸਾ ਦੀ ਵਾਰ ਵਿਚ ਦਰਜ ਹੈ ਕਿ" ਤਗੁ ਨ ਇੰਦ੍ਰੀ ਤਗੁ ਨ ਨਾਰੀ," ਅਰਥਾਤ ਪੁਰਖ ਲਿੰਗ ਅਤੇ ਇਸਤਰੀ ਯੋਨੀ ਨੂੰ ਕੋਈ ਧਾਗਾ (ਜਨੇਊ) ਜਾਂ ਰੋਕ ਨਹੀਂ। ਇਸਤਰੀ-ਪੁਰਖ ਦੇ ਸੰਭੋਗ ਵਿਚ ਗੱਲ੍ਹਾਂ ਥੁੱਕਾਂ (ਚੁੰਬਨ) ਦੇ ਖੇਲ ਦਾ ਜ਼ਿਕਰ ਇਸ ਤਰ੍ਹਾਂ ਹੈ, " ਭਲਕੇ ਥੁਕ ਪਵੈ ਨਿਤ ਦਾੜੀ ", ਅਤੇ ਮਾਸਕ ਧਰਮ (ਇਸਤਰੀਆਂ) ਬਾਰੇ ਛੂਤ-ਛਾਤ ਪ੍ਰਕਰਣ ਵਿਚ ਦਰਜ ਹੈ," "ਜਿਉਂ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ, ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ," ਅਰਥਾਤ ਮਾਹਵਾਰੀ ਦੀ ਅਸ਼ੁਧਤਾ ਤੋਂ ਬਾਅਦ ਹਰ ਰੋਜ਼ ਦੇ ਚੁੰਬਨ ਤੇ ਭੋਗ ਵਿਚ ਸ਼ੁਧਤਾ ਕਿਥੋਂ ਆ ਗਈ ?

ਏਡਜ਼ ਵਰਗੇ ਰੋਗਾਂ ਦੀ ਵਿਨਾਸ਼ ਲੀਲ੍ਹਾ ਦੇ ਭਵਿੱਖ ਪ੍ਰਤੀ ਦਸਮੇਸ਼ ਪਿਤਾ ਨੇ ਸਿੱਖ ਸਮਾਜ ਨੂੰ ਸੁਚੇਤ ਕਰਨ ਲਈ ਤ੍ਰਿਆ- ਚਰਿਤ੍ਰਾਂ ਦਾ ਗ੍ਰੰਥ ਲਿਖਕੇ ਉਸੇ ਤਰ੍ਹਾਂ ਹੀ ਪਰੋਪਕਾਰ ਕੀਤਾ ਹੈ ਜਿਸ ਤਰ੍ਹਾਂ ਤਮਾਕੂ ਤੋਂ ਹੋ ਰਹੇ ਕੈਂਸਰ ਆਦਿਕ ਰੋਗਾਂ ਦੀ ਹੋਣੀ ਪ੍ਰਤੀ ਕੀਤਾ ਗਿਆ ਹੈ। ਤਮਾਕੂ ਇਕ ਬਨਸਪਤੀ ਹੈ ਇਸ ਲਈ ਇਸਦਾ ਵਿਰੋਧ ਰਹਿਤਨਾਮਿਆਂ ਤਕ ਸੀਮਤ ਹੈ। ਸਰੀਰ ਸੰਬੰਧ (ਪੁਰਖ+ਨਾਰੀ) ਸਮਾਜਕ ਹੋਂਦ ਦਾ ਕਾਰਕ ਅਤੇ ਕਾਰਣ ਹੈ ਇਸ ਲਈ ਗੁਰੂ ਜੀ ਨੇ ਪੂਰਾ ਗ੍ਰੰਥ ਲਿਖਿਆ ਹੈ। ਸਦਾਚਾਰੀ ਸੁਢੌਲ ਤੇ ਸ਼ਕਤੀਵਾਨ ਮਨੁਖੀ ਸਮਾਜ ਹੀ ਚੜ੍ਹਦੀ ਕਲਾ ਵਿਚ ਰਹਿ ਸਕਦਾ ਹੈ ਜਿਸ ਲਈ ਕਾਮਕਲਾ ਦੀ ਸ਼ਕਤੀ ਦੀ ਸੰਭਾਲ ਪਹਿਲੀ ਜ਼ਰੂਰਤ ਹੈ ਅਤੇ ਗੁਰੂ ਜੀ ਨੇ ਇਸ ਵਿਸ਼ੇ ਦਾ ਪਰੋਪਕਾਰੀ ਤੇ ਪੁਰਸ਼ਾਰਥ ਗ੍ਰੰਥ ਮਨੁੱਖਤਾ ਨੂੰ ਦਿੱਤਾ ਹੈ।

*੧੬੨-ਗਰੇਨ ਮਾਰਕੀਟ*
*ਮਧਿਆ- ਮਾਰਗ, ਚੰਡੀਗੜ੍ਹ*

## ਰਵੇਲ ਮੈਮੋਰੀਅਲ ਪੱਤਰਕਾਰ ਅਵਾਰਡ ਲਈ ਪੰਜਵਾਂ ਮੁਕਾਬਲਾ

ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਚੈਰੀਟੇਬਲ ਸੁਸਾਇਟੀ ਚੰਡੀਗੜ੍ਹ ਆਪਣੇ ਸਥਾਪਤ ਕੀਤੇ ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਪੰਜਾਬੀ ਪੱਤਰਕਾਰ ਅਵਾਰਡ-੨੦੦੫ ਵਾਸਤੇ ਕਰਵਾਏ ਜਾ ਰਹੇ ਪੰਜਵੇਂ ਸਲਾਨਾ ਮੁਕਾਬਲੇ ਵਾਸਤੇ ਪੰਜਾਬੀ ਭਾਸ਼ਾ ਪ੍ਰੈਸ ਨਾਲ ਜੁੜੇ ਚਾਹਵੰਦ ਸੰਪਾਦਕਾਂ, ਪੱਤਰਕਾਰਾਂ, ਲੇਖਕਾਂ ਅਤੇ ਸੰਵਾਦਾਤਾਵਾਂ ਪਾਸੋਂ ਨੁਮਾਇੰਦਗੀ ਪੱਤਰਾਂ ਦੀ ਮੰਗ ਕਰਦੀ ਹੈ। ਸੁਸਾਇਟੀ ਦੇ ਆਨਰੇਰੀ ਸਕੱਤਰ ਸ. ਅ.ਸ. ਰਵੇਲ ਵੱਲੋਂ ਦੱਸਿਆ ਗਿਆ ਹੈ ਕਿ ਹਰ ਸਾਲ ਇਹ ਅਵਾਰਡ ੧੫,੦੦੦/- ਰੁਪਏ ਦੀ ਨਕਦ ਰਾਸ਼ੀ ਅਤੇ ਇੱਕ ਪ੍ਰਮਾਣ ਪੱਤਰ ਦੀ ਸ਼ਕਲ ਵਿੱਚ ਇੱਕ ਵਿਸ਼ੇਸ਼ ਸਨਮਾਨ ਸਮਾਰੋਹ ਵਿੱਚ ਸਰਵਉੱਤਮ ਚੁਣੇ ਗਏ ਪੰਜਾਬੀ ਪੱਤਰਕਾਰ ਨੂੰ ਦਿੱਤਾ ਹੈ। ਉਹਨਾਂ ਇਹ ਵੀ ਸਪੱਸ਼ਟ ਕੀਤਾ ਕਿ ਮੁਕਾਬਲਾ ਪ੍ਰਤੀਯੋਗੀਆਂ ਦੀਆਂ ਉਹਨਾਂ ਕਿਰਤਾਂ ਦੇ ਅਧਾਰ ਤੇ ਹੋਵੇਗਾ ਜੋ ਕੈਲੰਡਰ ਸਾਲ ਜਨਵਰੀ ਤੋਂ ਦਸੰਬਰ, ੨੦੦੪ ਵਿੱਚ ਕਿਸੇ ਵੀ ਪੰਜਾਬੀ ਅਖ਼ਬਾਰ ਜਾਂ ਰਸਾਲੇ ਵਿੱਚ ਛੱਪੀਆਂ ਹੋਣ। ਮੁਕਾਬਲੇ ਵਿੱਚ ਭਾਗ ਲੈਣ ਲਈ ਨੁਮਾਇੰਦਗੀ ਪੱਤਰ ਮਾਰਚ, ੨੦੦੫ ਤੱਕ ਸੁਸਾਇਟੀ ਦੇ ਦਫਤਰ ਵਿੱਚ ਪੁੱਜਣੇ ਜ਼ਰੂਰੀ ਹਨ। ਨੁਮਾਇੰਦਗੀ ਨਿਰਧਾਰਤ ਫਾਰਮ ਤੇ ਹੋਵੇਗੀ ਜੋ ਸੁਸਾਇਟੀ ਦੇ ਦਫਤਰ ਕੋਠੀ ਨੰ. ਨੰ. 57 ਸੈਕਟਰ ੨੧-ਏ, ਚੰਡੀਗੜ੍ਹ ਤੋਂ ਮੁਫਤ ਪ੍ਰਾਪਤ ਕੀਤੇ ਜਾ ਸਕਦੇ ਹਨ।

*(ਅ.ਸ. ਰਵੇਲ), ਆਨਰੇਰੀ ਸਕੱਤਰ*

# ਵਾਰਤਾ ਇਕ ਨਵੀਂ

*—ਪ੍ਰੀਤਮ ਸਿੰਘ ਪੰਛੀ*

*ਪੱਤਰਕਾਰ, ਕਹਾਣੀਕਾਰ ਅਤੇ ਨਾਵਲ ਲੇਖਕ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ, ਸੁਤੰਤਰਤਾ ਸੰਗਰਾਮੀ ਅਤੇ ਹੋਰ ਬਹੁਤ ਕੁਝ ਸ. ਪ੍ਰੀਤਮ ਸਿੰਘ ਪੰਛੀ ਨੇ 'ਵਾਰਤਾ ਇਕ ਨਵੀਂ' ਹੇਠ ਵਰਿਆਮ ਵਿਚ ਕੁਝ ਯਾਦਾਂ ਲਿਖੀਆਂ ਸਨ। ਵੱਖ-ਵੱਖ ਸਮਿਆਂ ਤੇ ਛਪੀ ਇਹ ਵਾਰਤਾ ਲੜੀ ਵਿਚ ਉਨ੍ਹਾਂ ਦੇ ਜੀਵਨ ਅਨੁਭਵਾਂ ਦੀ ਹੀ ਵਾਰਤਾ ਹੈ। ਪੰਛੀ ਜੀ ਦੀ ਸਿਮਰਤੀ ਵਿਚ ਇਸ ਲੜੀ 'ਚੋਂ ਰਚਨਾਵਾਂ ਸਮੇਤ ਲੇਖ ਅਸੀਂ ਇਥੇ ਸ਼ਰਧਾਂਜਲੀ ਰੂਪ ਵਿਚ ਛਾਪ ਰਹੇ ਹਾਂ :-*

—ਸੰਪਾਦਕ ਵਰਿਆਮ

## ਘਰ ਘਰ ਰਾਮ ਸਿੰਘ

ਪਾਕਿਸਤਾਨ ਬਣ ਚੁੱਕਾ ਸੀ। ਮੈਂ ਗੁੜ ਮੰਡੀ ਦਿੱਲੀ ਤੋਂ ਅਗੇ ਅਜ਼ਾਦਪੁਰ ਵਲ ਜਰਨੈਲ ਬਾਗ ਵਿਚ ਸ: ਆਤਮਾ ਸਿੰਘ ਰਈਸ ਰਾਵਲਪਿੰਡੀ ਨੂੰ ਅਲਾਟ ਹੋਈ ਕੋਠੀ ਵਿਚ ਰਹਿੰਦਾ ਸਾਂ।

ਇਕ ਦਿਨ ਸ. ਆਤਮਾ ਸਿੰਘ ਨੇ ਆ ਕੇ ਕਿਹਾ— ਕੋਈ ਆਦਮੀ ਮੈਨੂੰ ਮਿਲਣਾ ਚਾਹੁੰਦੈ, ਨੰਗ ਧੜੰਗਾ, ਤੇੜ ਸਿਰਫ ਕਛਹਿਰਾ ਅਤੇ ਮੋਢੇ ਉਤੇ ਸਲੋਤਰ। ਮੈਂ ਡਰ ਗਿਆ। ਕੌਣ ਹੋਵੇਗਾ ? ਮਤਾਂ ਮੈਨੂੰ ਸਲੋਤਰ ਹੀ ਕੱਢ ਮਾਰੇ। ਪਰ ਮੈਂ ਹੌਸਲੇ ਨਾਲ ਕੋਠੀ ਦੇ ਬਾਹਰ ਬਰਾਂਡੇ ਵਿਚ ਆ ਗਿਆ।

ਮੈਂ ਉਸ ਓਪਰੇ ਬੰਦੇ ਨੂੰ ਘੋਖਿਆ। ਉਹਦੀਆਂ ਅੱਖਾਂ ਚੜ੍ਹੀਆਂ ਹੋਈਆਂ ਸਨ ਜਿਵੇਂ ਸੁਖ ਨਿਧਾਨ ਦੀ ਮੌਜ ਵਿਚ ਹੋਵੇ। ਉਹਨੇ ਮੇਰੇ ਚਿਹਰੇ ਤੇ ਆਪਣੀ ਨਜ਼ਰ ਗੱਡ ਦਿੱਤੀ। ਮੇਰੇ ਉਹਨੂੰ ਜਲਦੀ ਨਾ ਪਛਾਨਣ ਤੇ ਉਹਦੇ ਚਿਹਰੇ ਉਤੇ ਕੋਈ ਪ੍ਰਤੀਕਰਮ ਦੀ ਰੇਖਾ ਉੱਘੜੀ। ਮੈਂ ਡਰ ਕੇ ਆਪਣਾ ਸਿਰ ਛੰਡਿਆ ਅਤੇ ਦੂਜੇ ਪਲ ਮੈਨੂੰ ਉਹਦੀ ਪਛਾਣ ਆ ਗਈ। ਉਹ ਖੰਨੇ ਦਾ ਮਿਸਤਰੀ ਪ੍ਰੀਤਮ ਸਿੰਘ ਸੀ।

ਮੈਂ ਮੁਸਕਰਾ ਕੇ ਉਸ ਦਾ ਸੁਆਗਤ ਕੀਤਾ ਅਤੇ ਅੰਦਰ ਕੋਠੀ ਵਿਚ ਚੱਲਣ ਲਈ ਕਿਹਾ। ਪਰ ਉਹਨੇ ਇਨਕਾਰ ਕਰ ਦਿਤਾ। ਬੋਲਿਆ—

"ਮੈਂ ਨਹੀਂ ਕੋਠੀ ਅੰਦਰ ਜਾਂਦਾ। ਮੈਂ ਮਸਤਾਨਾ ਹਾਂ। ਕਿਸੇ ਹਾਲ ਵਿਚ ਰਹਿ ਕੇ ਵੀ ਖੁਸ਼ ਹਾਂ। ਸਾਰੀ ਧਰਤੀ ਮੇਰੀ ਹੈ।"

ਕੁਝ ਚਿਰ ਚੁੱਪ ਰਹਿਣ ਪਿਛੋਂ ਉਹ ਫਿਰ ਬੋਲਿਆ, "ਮੈਂ ਸਾਰੀ ਪ੍ਰਿਥਵੀ ਗਾਹ ਮਾਰਾਂਗਾ, ਸਲੋਤਰ ਮੇਰਾ ਸਾਥੀ ਹੈ। ਤੂੰ ਚਲੇਂਗਾ ਮੇਰੇ ਨਾਲ ? ਗੁਰੂ ਰਾਮ ਸਿੰਘ ਨੇ ਕਿਹਾ ਸੀ— "ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ। ਤੂੰ ਰਾਮ ਸਿੰਘ ਬਣਨੈ ਤਾਂ ਉਠ ਤੁਰ ਮੇਰੇ ਨਾਲ। ਕਰ ਲੈ ਕਮਰ-ਕੱਸਾ, ਤੂੰ ਸਮਝਦੈਂ, ਦੇਸ਼ ਵਿਚੋਂ ਫਰੰਗੀ ਚਲਾ ਗਿਆ ?.... ਭੋਲਾ ਪਾਤਸ਼ਾਹ........."

ਫਿਰ ਉਸਨੇ ਜ਼ੋਰ ਨਾਲ ਸਲੋਤਰ ਨੂੰ ਜ਼ਮੀਨ ਉੱਤੇ ਪਟਕਿਆ। ਮੈਂ ਡਰ ਕੇ ਦੋ ਕਦਮ ਪਿਛਾਂਹ ਹਟ ਗਿਆ। ਸੋਚਿਆ—ਹੁਣ ਇਹ ਆਪਣੇ ਦੂਜੇ ਰੂਪ ਵਿਚ ਆਉਣ ਹੀ ਵਾਲਾ ਹੈ। ਪਰ ਉਸਨੇ ਫਿਰ ਸਲੋਤਰ ਚੁੱਕਿਆ ਅਤੇ ਮੈਨੂੰ ਘੂਰ ਕੇ ਵੇਖਿਆ। ਫਿਰ ਉਹ ਦੁੜਕੀ ਚਾਲੇ ਕੋਠੀ ਤੋਂ ਬਾਹਰ ਹੋ ਗਿਆ।

ਮੈਂ ਮਿਸਤਰੀ ਪ੍ਰੀਤਮ ਸਿੰਘ ਬਾਰੇ ਸੋਚਦਾ ਰਹਿ ਗਿਆ। ੧੯੪੨ ਦੇ ਤੂਫ਼ਾਨੀ ਦਿਨ......ਮੈਂ ਸੰਤ ਇੰਦਰ ਸਿੰਘ ਚਕ੍ਰਵਰਤੀ ਨਾਲ ਹਿੰਦੀ ਸਾਹਿਤ ਸੰਮੇਲਨ ਦੀ ਇਕ ਮੀਟਿੰਗ ਦੇ ਸਿਲਸਿਲੇ ਵਿਚ ਇਲਾਹਾਬਾਦ ਗਿਆ। ਸਤਿਗੁਰੂ ਪ੍ਰਤਾਪ ਸਿੰਘ ਨੇ ਭੈਣੀ ਸਾਹਿਬ ਵਿਚ ਹਿੰਦੀ ਸਾਹਿਤ ਸੰਮੇਲਨ ਕਰਨ ਦਾ ਸੱਦਾ ਦਿਤਾ ਸੀ ਜੋ ੧੯੪੨ ਦਾ ਅੰਦੋਲਨ ਸ਼ੁਰੂ ਹੋ ਜਾਣ ਕਾਰਨ ਹੋ ਨਹੀਂ ਸੀ ਸਕਿਆ। ਸੰਮੇਲਨ ਦੀ ਇਮਾਰਤ ਦੇ ਸਾਹਮਣੇ ਕਾਂਗਰਸੀ ਆਗੂ ਬਾਬੂ ਪੁਰਸ਼ੋਤਮ ਦਾਸ ਟੰਡਨ ਦੀ ਕੋਠੀ ਸੀ। ਮੈਂ ਤੇ ਚਕ੍ਰਵਰਤੀ ਜੀ ਟੰਡਨ ਜੀ ਦੇ ਨਾਲ ਪਟੜੀ ਉੱਤੇ ਬੈਠੇ ਧੁੱਪ ਸੇਕ ਰਹੇ ਸਾਂ।

ਇਕ ਨਾਮਧਾਰੀ ਆਇਆ। ਉਹਨੂੰ ਸਾਡੇ ਏਥੇ ਆਉਣ ਦੀ ਪਤਾ ਨਹੀਂ ਕਿਵੇਂ ਸੂਹ ਮਿਲ ਗਈ ਸੀ। ਚਕ੍ਰਵਰਤੀ ਹੋਰਾਂ ਪਛਾਣਿਆ। ਟੰਡਨ ਜੀ ਨਾਲ ਮਿਲਾਇਆ, ਫਿਰ ਉਹ ਸਾਨੂੰ ਆਪਣੇ ਕੁਆਟਰ ਵਿਚ ਆਉਣ ਦਾ ਸੱਦਾ ਦੇ ਕੇ ਚਲਿਆ ਗਿਆ।

ਉਹ ਬਿਜਲੀ ਦੇ ਮਹਿਕਮੇ ਵਿਚ ਨੌਕਰ ਸੀ। ਅਸੀਂ ਕਈ ਵਾਰ ਉਹਦੇ ਕੁਆਰਟਰ ਵਿਚ ਗਏ। ਆਪਣੇ ਹੱਥੀਂ ਰੋਟੀਆਂ ਪਕਾ ਕੇ ਉਹ ਸਾਡੀ ਸੇਵਾ ਕਰਦਾ ਰਿਹਾ। ਸਾਡੇ ਨਾਲ ੧੯੪੨ ਦੇ ਅੰਦੋਲਨ ਦੀਆਂ ਗੱਲਾਂ ਛੇੜੀ ਰੱਖਦਾ। ਅਸੀਂ

ਆਪ ਵੀ ਯੂ.ਪੀ. ਵਿਚ ਘੁੰਮਦਿਆਂ ਹੀ ਦੇਖ ਲਿਆ ਸੀ ਕਿ ਕੋਈ ਵੀ ਰੇਲਵੇ ਸਟੇਸ਼ਨ ਸਾਬਤ ਨਹੀਂ ਸੀ ਬਚਿਆ। ੧੯੪੨ ਦੇ ਅੰਦੋਲਨ ਦੀ ਨਜ਼ਰ ਹੋ ਗਿਆ ਸੀ। ਜਿੰਨੇ ਦਿਨ ਅਸੀਂ ਇਲਾਹਾਬਾਦ ਰਹੇ ਮਿਸਤਰੀ ਪ੍ਰੀਤਮ ਸਿੰਘ ਸਾਡੇ ਨਾਲ ਪਰਛਾਵੇਂ ਵਾਂਗ ਲੱਗਿਆ ਰਿਹਾ।

ਵਾਪਸ ਆਏ ਤਾਂ ਕਿਸੇ ਸੂਤਰ ਤੋਂ ਖਬਰ ਮਿਲੀ ਕਿ ਮਿਸਤਰੀ ਪ੍ਰੀਤਮ ਸਿੰਘ ਨੂੰ ਛੇਤੀ ਹੀ ਬਾਦ ਵਿਚ ਪੁਲਿਸ ਫੜ ਕੇ ਲੈ ਗਈ ਸੀ। ਉਹਦੇ ਉਤੇ ੧੯੪੨ ਦੇ ਭਗੌੜੇ ਲੀਡਰਾਂ ਨੂੰ ਪਨਾਹ ਦੇਣ ਦਾ ਜੁਰਮ ਲੱਗਿਆ ਸੀ। ਪੁਲਿਸ ਨੇ ਉਸ ਉਤੇ ਬਹੁਤ ਸਖਤੀ ਕੀਤੀ ਸੀ।

ਕਈ ਵਰ੍ਹੇ ਪਿਛੋਂ ਉਹ ਮੇਰਾ ਪਤਾ ਪੁੱਛ ਕੇ ਆਇਆ ਸੀ। ਮੈਂ ਉਹਦੇ ਸ਼ਬਦਾਂ ਦੇ ਅਰਥ ਲੱਭਣ ਦੀ ਕੋਸ਼ਿਸ਼ ਕਈ ਦਿਨ ਤੱਕ ਕਰਦਾ ਰਿਹਾ। ਉਹਦੇ ਅੰਦਰ ਗੁਰੂ ਰਾਮ ਸਿੰਘ ਬੈਠਾ ਸੀ ਅਤੇ ਹੁਣ ਉਹ "ਘਰ ਘਰ ਰਾਮ ਸਿੰਘ" ਹੋਣ ਦਾ ਹੋਕਾ ਦਿੰਦਾ ਫਿਰ ਰਿਹਾ ਸੀ। ਉਹਨੂੰ ਆਪਣੇ ਸਰੀਰ ਦੀ ਵੀ ਸੁੱਧ ਬੁੱਧ ਭੁੱਲ ਗਈ ਸੀ।

—ਵਰਿਆਮ ਮਾਰਚ ੧੯੭੭

# ਉਹ ਹੰਗੇਰੀਅਨ ਨਾਮਧਾਰਨ

ਹੰਗਰੀ ਦੀ ਪ੍ਰਸਿਧ ਲੇਖਿਕਾ ਵਿਲਮਾ ਲੁਗੋਤੀ ਜੋ ਹੰਗੇਰੀਅਨ ਅਤੇ ਫਰੈਂਚ ਦੋਹਾਂ ਭਾਸ਼ਾਵਾਂ ਵਿਚ ਲਿਖਦੀ ਹੈ, ਉਸ ਦਿਨ ਤੇਜ਼ ਧੁੱਪ ਵਿਚ ਸਿਖਰ ਦੁਪਹਿਰੇ ਸ਼ਹਿਰ ਤੋਂ ਦੂਰ ਦੁਰਾਡੀ ਬਸਤੀ, ਮੇਰੇ ਘਰ ਆ ਗਈ। ਉਂਜ ਮੇਰੇ ਪੱਤਰਕਾਰ ਦੋਸਤ ਵਿਜੈ ਭੂਸ਼ਨ ਨੇ ਪਹਿਲੋਂ ਹੀ ਵਿਲਮਾ ਦੇ ਆਉਣ ਦੀ ਸੂਚਨਾ ਦੇ ਦਿਤੀ ਸੀ।

ਸਲਵਾਰ ਕਮੀਜ਼ ਦੇ ਪੰਜਾਬੀ ਪਹਿਰਾਵੇ ਵਿਚ ਵਿਲਮਾ ਬਹੁਤ ਪਿਆਰੀ ਲੱਗ ਰਹੀ ਸੀ। ਉਹਨੇ ਕਈ ਘੰਟੇ ਸਾਡੇ ਨਾਲ ਬਿਤਾਏ। ਬਚਿਆਂ ਨਾਲ ਉਹ ਇੰਜ ਘੁਲ ਮਿਲ ਗਈ ਜਿਵੇਂ ਉਹਨਾਂ ਦੀ ਕੋਈ ਨਜਦੀਕੀ ਰਿਸ਼ਤੇਦਾਰ ਵਰ੍ਹਿਆਂ ਪਿਛੋਂ ਉਹਨਾਂ ਨੂੰ ਮਿਲਣ ਲਈ ਆ ਬਹੁੜੀ ਹੋਵੇ।

ਮਧਰੇ ਕੱਦ, ਵੱਡੀਆਂ ਵੱਡੀਆਂ ਮੁਸਕਰਾਂਦੀਆਂ ਅੱਖਾਂ ਅਤੇ ਗੋਲ ਚਹਿਰੇ ਵਾਲੀ ਵਿਲਮਾ ਲੁਗੋਤੀ ਪਚਵੰਜਾ ਵਰ੍ਹਿਆਂ ਦੀ ਹੈ, ਪਰ ਉਹਨੂੰ ਦੇਖ ਕੇ ਕੋਈ ਉਹਦੀ ਉਮਰ ਦਾ ਅੰਦਾਜ਼ਾ ਨਹੀਂ ਲਗਾ ਸਕਦਾ। ਉਹਦਾ ਆਪਣਾ ਜੱਦੀ ਘਰ ਹੰਗਰੀ ਦੀ ਰਾਜਧਾਨੀ ਬੁਡਾਪੈਸਟ ਵਿਚ ਹੈ, ਪਰ ਕਈ ਵਰ੍ਹਿਆਂ ਤੋਂ ਉਹ ਭਾਰਤ ਵਿਚ ਰਹਿ ਰਹੀ ਸੀ। ਆਮ ਤੌਰ ਤੇ ਉਹ ਇਕ ਕਹਾਣੀ-ਲੇਖਕਾ ਹੈ ਪਰ ਭਾਰਤ ਵਿਚ ਰਹਿੰਦਿਆਂ ਉਹਨੇ "ਅੰਡਰ ਦੀ ਸ਼ੈਡੋ ਆਫ ਸ਼ਿਵਾ" ਅਤੇ "ਦੀ ਸ਼ੋਰ ਆਫ ਗੰਗਾ" ਆਦਿ ਕਿਤਾਬਾਂ ਦੀ ਰਚਨਾ ਵੀ ਕੀਤੀ ਹੈ। ਉਹਨੇ ਦਸਿਆ ਕਿ ਹੰਗਰੀ ਦੇ ਲੋਕ ਭਾਰਤ ਵਿਚ ਡੂੰਘੀ ਦਿਲਚਸਪੀ ਰਖਦੇ ਹਨ ਅਤੇ ਉਥੋਂ ਦੀਆਂ ਖਾਨਾ ਬਦੋਸ਼-ਜਾਤੀਆਂ ਤਾਂ ਆਪਣਾ ਪਿਛੋਕੜ ਭਾਰਤ ਨਾਲ ਜੋੜਦੀਆਂ ਹਨ।

ਉਹ ਮੇਰੀਆਂ ਕਿਤਾਬਾਂ ਦੀ ਫਰੋਲਾ ਫਰੋਲੀ ਕਾਫੀ ਦੇਰ ਤਕ ਕਰਦੀ ਰਹੀ। ਜਦੋਂ ਉਹਦੀ ਨਜ਼ਰ ਆਹਲੂਵਾਲੀਆ ਦੀ ਅੰਗਰੇਜ਼ੀ ਕਿਤਾਬ "ਕੂਕਾਜ਼" ਤੇ ਗਈ ਤਾਂ ਮੈਂ ਝੱਟ ਉਹਨੂੰ ਕਿਤਾਬ ਪੜ੍ਹਨ ਦੀ ਸਿਫਾਰਿਸ਼ ਕੀਤੀ ਅਤੇ ਕਿਹਾ ਕਿ ਉਹਨੂੰ ਇਹ ਕਿਤਾਬ ਪੜ੍ਹਕੇ ਭਾਰਤੀਆਂ ਦੀਆਂ ਭਾਵਨਾਵਾਂ ਕੁਰਬਾਨੀ ਦੀ ਸਪਿਰਟ ਅਤੇ ਇਕ ਵਿਲੱਖਣਤਾ ਦੇ ਦਰਸ਼ਨ ਹੋਣਗੇ। ਮੈਨੂੰ ਦਿਲੀ ਯੂਨੀਵਰਸਿਟੀ ਦੇ ਇੰਟਰਨੈਸ਼ਨਲ ਹੋਟਲ ਵਿਚ ਆਉਣ ਦਾ ਸੱਦਾ ਦੇ ਕੇ ਤੇ ਬਚਿਆਂ ਨੂੰ ਟਾਫੀਆਂ ਵੰਡਦੀ ਉਹ ਸਾਡੇ ਘਰੋਂ ਤੁਰ ਗਈ।

ਇਕ ਢਲਦੀ ਸ਼ਾਮ ....... ਮੈਂ ਯੂਨੀਵਰਸਿਟੀ ਦੇ ਇੰਟਰਨੈਸ਼ਨਲ ਹੋਸਟਲ ਪੁਜਾ ਤਾਂ ਵਿਲਮਾ ਬਾਹਰ ਗਰਾਊਂਡ ਵਿਚ ਚਪੜਾਸੀ ਜਮਾਂਦਾਰ ਅਤੇ ਬੈਰਿਆਂ ਵਿਚ ਘਿਰੀ ਬੈਠੀ ਸੀ ਅਤੇ ਉਹਨਾਂ ਤੋਂ ਪੰਜਾਬੀ ਨੇਪਾਲੀ ਅਤੇ ਪਹਾੜੀ ਗੀਤ ਸੁਣ ਰਹੀ ਸੀ। ਮੈਨੂੰ ਦੇਖ ਕੇ ਉਹ ਆਪਣੀ ਮਹਿਫਲ ਨੂੰ ਉਥੇ ਹੀ ਖਤਮ ਕਰਕੇ ਆਪਣੇ ਕਮਰੇ ਵਿਚ ਆ ਗਈ ਅਤੇ ਅਸੀਂ ਸਾਹਿਤ ਤੇ ਜ਼ਿੰਦਗੀ ਦੇ ਦੂਜੇ ਪਹਿਲੂਆਂ ਨੂੰ ਲੈ ਕੇ ਚਰਚਾ ਸ਼ੁਰੂ ਕਰ ਦਿਤੀ।

ਵਿਲਮਾ ਲੁਗੋਤੀ ਨੂੰ ਮੇਰਾ ਸੁਆਲ ਸੀ 'ਪਿਆਰ ਬਾਰੇ ਤੁਹਾਡਾ ਕੀ ਦ੍ਰਿਸ਼ਟੀਕੋਣ ਹੈ ?"

ਉਹ ਮੁਸਕਰਾਈ। ਬੋਲੀ "ਪਿਆਰ ਦੇ ਟਿਕਾਊ ਹੋਣ ਦੀ ਮੈਂ ਕਦੇ ਕਲਪਨਾ ਨਹੀਂ ਕੀਤੀ। ਮਨੁੱਖੀ ਕੀਮਤਾਂ ਵੀ ਸਮੇਂ ਦੇ ਨਾਲ ਬਦਲਦੀਆਂ ਰਹਿੰਦੀਆਂ ਹਨ। ਜੀਵਨ ਧਾਰਾ ਪਿਆਰ ਨੂੰ ਹਮੇਸ਼ਾ ਇਕ ਨਵਾਂ ਮੋੜ ਦਿੰਦੀ ਰਹਿੰਦੀ ਹੈ।

ਆਪਣੇ ਇਸ ਦ੍ਰਿਸ਼ਟੀਕੋਣ ਦੀ ਪੁਖਤਗੀ ਲਈ ਉਹਨੇ ਆਪਣੇ ਕਹਾਣੀ ਸੰਗ੍ਰਹਿ "ਗੋਲਡ ਡਸਟ" ਦੀਆਂ ਕਹਾਣੀਆਂ ਦਾ ਵੀ ਜ਼ਿਕਰ ਕੀਤਾ।

ਮੈਂ ਉਹਨੂੰ ਪੁਛਿਆ ਕਿ ਉਹ ਭਾਰਤ ਵਿਚ ਹੋਰ ਕਿੰਨਾ ਸਮਾਂ ਰਹਿਣਾ ਚਾਹੁੰਦੀ ਹੈ ?

ਵਿਲਮਾ ਲੁਗੋਤੀ ਦੀਆਂ ਅੱਖਾਂ ਵਿਚ ਚਮਕ ਆ ਗਈ। ਬੋਲੀ "ਭਾਰਤ ਦੇ ਸਭਿਆਚਾਰ ਅਤੇ ਲੋਕਾਂ ਦੀ ਭਿੰਨਤਾ-ਭਰੀ ਜ਼ਿੰਦਗੀ ਦੀਆਂ ਡੂੰਘਾਈਆਂ ਨਾਪਣ ਲਈ ਲਮਾ ਸਮਾਂ ਦਰਕਾਰ ਹੈ। ਮੈਂ ਭਾਰਤ ਨੂੰ ਹਰ ਪੱਖ ਤੋਂ ਘੋਖਣਾ ਚਾਹੁੰਦੀ ਹਾਂ।"

ਫਿਰ ਉਹ ਬੋਲੀ "ਕੂਕਿਆਂ ਬਾਰੇ ਪੜ੍ਹਕੇ ਤਾਂ ਮੈਂ ਦੰਗ

ਰਹਿ ਗਈ ਹਾਂ। ਕੀ ਮੈਂ ਇਹਨਾਂ ਲੋਕਾਂ ਨੂੰ ਮਿਲ ਸਕਦੀ ਹਾਂ ?

"ਹਜ਼ੂਰ! ਮੈਂ ਜ਼ਰੂਰ ਮਿਲਾਵਾਂਗਾ।" ਮੈਂ ਵਾਅਦਾ ਕਰਕੇ ਆ ਗਿਆ।

ਦੂਜੇ ਦਿਨ ਉਹਦਾ ਟੈਲੀਫੋਨ ਆਇਆ। ਉਹ ਅੱਜ ਰਾਤ ਦੀ ਫਲਾਈਟ ਤੇ ਲੰਡਨ ਜਾ ਰਹੀ ਹੈ। ਉਥੇ ਉਹਨੂੰ ਕਿਸੇ ਕਿਤਾਬ ਉੱਤੇ ਇਨਾਮ ਮਿਲਿਆ ਹੈ। ਪਬਲਿਸ਼ਰ ਨੇ ਫੌਰੀ ਬੁਲਾਇਆ ਹੈ। ਅਗਲੇ ਮਹੀਨੇ ਜਦੋਂ ਉਹ ਵਾਪਸ ਆਏਗੀ ਤਾਂ ਕੂਕਿਆਂ ਨੂੰ ਜ਼ਰੂਰ ਮਿਲੇਗੀ ਅਤੇ ਉਨ੍ਹਾਂ ਉਤੇ ਲਿਖੇਗੀ।

ਮੈਂ ਦੌੜਿਆ ਉਹਦੇ ਹੋਸਟਲ ਗਿਆ। ਨਾਮਧਾਰੀਆਂ ਦੀ ਉੱਨ ਦੀ ਮਾਲਾ ਉਹਨੂੰ ਦਿੰਦਿਆਂ ਕਿਹਾ— "ਇਹ ਤੂੰ ਲੈ ਜਾ। ਮੈਨੂੰ ਇਹ ਗੁਰੂ ਜੀ ਨੇ ਦਿਤੀ ਸੀ। ਤੇਰੇ ਸੰਕਟ ਸਮੇਂ ਕੰਮ ਆਏਗੀ।"

ਉੱਨ ਦੀ ਮਾਲਾ ਬਾਰੇ ਉਹ ਪੜ੍ਹ ਚੁਕੀ ਹੋਈ ਸੀ। ਉਹ ਤੁਰ ਗਈ। ਮੈਂ ਉਹਨੂੰ ਹਵਾਈ ਅੱਡੇ ਤੇ ਛੱਡਣ ਗਿਆ।

ਹੁਣ ਵਿਲਮਾ ਲਗੋਤੀ ਦੀ ਚਿਠੀ ਦੀ ਉਡੀਕ ਸੀ। ਮਹੀਨਾ ਬੀਤ ਗਿਆ ਫਿਰ ਦੂਜਾ ਮਹੀਨਾ। ਤੀਜੇ ਮਹੀਨੇ ਜਾ ਕੇ ਉਹਦੀ ਚਿਠੀ ਮਿਲੀ। ਉਹਨੇ ਲਿਖਿਆ ਸੀ—

"ਚੰਗੇ ਦੋਸਤ!

ਮੈਂ ਲੰਡਨ ਆਉਂਦੀ ਹੀ ਬੀਮਾਰ ਪੈ ਗਈ ਸੀ। ਦੋ ਮਹੀਨੇ ਤੋਂ ਨਰਸਿੰਗ ਹੋਮ ਵਿਚ ਹਾਂ। ਅਗਲੇ ਮਹੀਨੇ ਇਕ ਮੇਜਰ ਅਪਰੇਸ਼ਨ ਹੋਵੇਗਾ। ਮਾਲਾ ਮੇਰੇ ਅੰਗ ਸੰਗ ਹੈ— ਅਪ੍ਰੇਸ਼ਨ ਜ਼ਰੂਰ ਸਫਲ ਹੋਵੇਗਾ।

ਬੱਚਿਆਂ ਨੂੰ ਮੇਰਾ ਪਿਆਰ

*ਵਿਲਮਾ ਲੁਗੋਤੀ (ਨਾਮਧਾਰਨ)*

ਹੰਗਰੀ ਦੀ ਇਸ ਪ੍ਰਸਿਧ ਲੇਖਿਕਾ ਨੇ ਆਪਣੇ ਆਪ ਨੂੰ ਨਾਮਧਾਰਨ ਲਿਖਿਆ ਸੀ ਤੇ ਮੈਂ ਉਸਦੀ ਦੂਜੀ ਚਿੱਠੀ ਦੀ ਉਡੀਕ ਵਿਚ ਸਾਂ ਜਦੋਂ ਉਹ ਲਿਖੇਗੀ ਹੁਣ ਮੈਂ ਸਿਹਤਮੰਦ ਹਾਂ ਅਤੇ ਜਲਦੀ ਭਾਰਤ ਪਰਤ ਰਹੀ ਹਾਂ ਤਾਂਕਿ ਨਾਮਧਾਰੀ ਸਮਾਜ ਨੂੰ ਹੋਰ ਘੋਖਕੇ, ਆਪਣੇ ਬਦੇਸ਼ੀ ਪਾਠਕਾਂ ਲਈ ਇਕ ਚੌਂਕਾ ਦੇਣ ਵਾਲੀ ਕਿਤਾਬ ਲਿਖ ਸਕਾਂ।

ਪਰ ਵਿਲਮਾ ਲੁਗੋਤੀ ਦੀ ਫਿਰ ਕੋਈ ਚਿੱਠੀ ਨਹੀਂ ਆਈ। ਮੈਨੂੰ ਅਜੇ ਵੀ ਉਹਦੀ ਚਿੱਠੀ ਦੀ ਉਡੀਕ ਹੈ।

—ਵਰਿਆਮ ਅਪਰੈਲ ੧੯੭੭

## ਸਤਿਆਰਥੀ : ਨਾਮਧਾਰੀ ਮੇਲੇ 'ਚ

ਜਦੋਂ ਕਦੇ ਦਵਿੰਦਰ ਸਤਿਆਰਥੀ ਦਾ ਆਪਣੀ ਕੋਈ ਨਵੀਂ ਰਚਨਾ ਸੁਨਾਉਣ ਦਾ ਮਨ ਹੁੰਦਾ ਹੈ ਤਾਂ ਉਹ ਆਪਣੇ ਮਿਥੇ ਹੋਏ ਅੱਡਿਆਂ ਤੇ ਅਛੋਪਲੇ ਜਹੇ ਪਹੁੰਚ ਜਾਂਦਾ ਹੈ ਅਤੇ ਉਥੋਂ ਉਦੋਂ ਉਠਦਾ ਹੈ ਜਦੋਂ ਤਕ ਅਗਲਾ ਉਹਦੀ ਕੋਈ ਰਚਨਾ ਸੁਣਨ ਦੀ ਜ਼ਹਿਮਤ ਨਹੀਂ ਉਠਾ ਲੈਂਦਾ। ਜ਼ਹਿਮਤ ਸ਼ਬਦ ਮੈਂ ਕਿਸੇ ਦੁਰ-ਭਾਵਨਾ ਵੱਸ ਨਹੀਂ ਲਿਖ ਰਿਹਾ। ਰਚਨਾਕਾਰ ਵਾਕਈ ਰਚਨਾ ਸੁਨਾਉਣ ਦੀ ਸਨਕ ਵਿਚ ਪੂਰੀ ਤਰ੍ਹਾਂ ਗ੍ਰਸਿਆ ਗਿਆ ਹੈ। ਸਵੇਰੇ ਘਰੋਂ ਨਿਕਲਿਆਂ ਉਹਨੂੰ ਮਜਬੂਰਨ ਉਹਨਾਂ ਦੋਸਤਾਂ ਦੀ ਸੂਚੀ ਬਣਾ ਕੇ ਚਲਣਾ ਪੈਂਦਾ ਹੈ, ਜਿਨ੍ਹਾਂ ਦਾ ਹਾਜ਼ਮਾ ਉਹਦੀ ਰਚਨਾ ਨੂੰ ਪਚਾਣ ਦੇ ਸਮਰੱਥ ਹੋਵੇ।

ਇਸ ਸੂਚੀ ਵਿਚ ਉਹਨੇ ਮੇਰਾ ਨਾਮ ਵੀ ਲਿਖ ਛੱਡਿਆ ਹੈ। ਉਸ ਦਿਨ ਜਦੋਂ ਅਛੋਪਲੇ ਮੇਰੇ ਕਮਰੇ ਦਾ ਬੂਹਾ ਖੋਲ੍ਹ ਕੇ ਦਫਤਰ ਅੰਦਰ ਆ ਬੈਠਾ ਤਾਂ ਮੈਂ ਉਹਨੂੰ ਪਦਮ ਸ੍ਰੀ ਹੋਣ ਦੀ ਵਧਾਈ ਦੇਣ ਲਗਿਆਂ ਫੁਰਤੀ ਤੋਂ ਕੰਮ ਲਿਆ। ਇਸ ਦਾ ਨਤੀਜਾ ਇਹ ਹੋਇਆ ਕਿ ਜਿਥੇ ਉਹ ਪਹਿਲੇ ਘੰਟੇ ਅੱਧਿ ਘੰਟੇ ਦਾ ਮਹਿਮਾਨ ਹੁੰਦਾ ਸੀ, ਉਸ ਦਿਨ ਉਹਨੇ ਕਈ ਘੰਟੇ ਮੇਰੇ ਕੋਲੋਂ ਉਠਣ ਦਾ ਨਾਂ ਨ ਲਿਆ। ਇਸ ਦਾ ਇਕ ਲਾਭ ਜ਼ਰੂਰ ਹੋਇਆ ਕਿ ਕੋਈ ਭੁੱਲੀ ਵਿਸਰੀ ਯਾਦ ਤਾਜ਼ਾ ਹੋ ਗਈ।

.... ਗੱਲ ੧੯੩੫-੩੬ ਦੀ ਹੈ। ਭੈਣੀ ਸਾਹਿਬ ਕਿਸੇ ਮੇਲੇ ਉਤੇ ਪੰਜਾਬੀ ਦੇ ਕੁਝ ਉਘੇ ਸਾਹਿਤਕਾਰਾਂ ਨੂੰ ਬੁਲਾਇਆ ਗਿਆ ਸੀ ਜਿਨ੍ਹਾਂ ਵਿਚ ਦੇਵਿੰਦਰ ਸਤਿਆਰਥੀ, ਐਸ.ਐਸ. ਅਮੋਲ, ਚੰਨਣ ਸਿੰਘ ਜੇਠੂਵਾਲੀਆ ਆਦਿ ਸ਼ਾਮਲ ਹਨ।

ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਭੋਗ ਪੈ ਚੁਕਿਆਂ ਸੀ। ਹੁਣ ਸਨਮਾਨ ਯੋਗ ਮਹਿਮਾਨਾਂ ਦੇ ਬੋਲਣ ਦੀ ਵਾਰੀ ਸੀ। ਉਹ ਬੋਲੇ। ਕਵੀਆਂ ਨੇ ਆਪਣੀਆਂ ਕਵਿਤਾਵਾਂ ਸੁਣਾਈਆਂ। ਫਿਰ ਦੇਵਿੰਦਰ ਸਤਿਆਰਥੀ ਦੀ ਵਾਰੀ ਆਈ। ਪਹਿਲੋਂ ਉਹਦੀ ਜਾਣ-ਪਛਾਣ ਕਰਾਉਂਦਿਆਂ ਦਸਿਆ ਗਿਆ ਕਿ ਸਤਿਆਰਥੀ ਲੋਕ ਗੀਤਾਂ ਦੀ ਖੋਜ ਵਿਚ ਦੇਸ਼ ਦੇ ਚੱਪੇ ਚੱਪੇ ਨੂੰ ਗਾਹ ਰਿਹਾ ਹੈ। ਉਹਦੀ ਪ੍ਰੇਰਨਾ ਦਾ ਸੋਮਾ ਗੁਰੂਦੇਵ ਰਵਿੰਦਰ ਨਾਥ ਟੈਗੋਰ ਹਨ ਤੇ ਸਤਿਆਰਥੀ ਉਹਨਾਂ ਕੋਲ ਸ਼ਾਂਤੀ ਨਿਕੇਤਨ ਰਹਿ ਆਇਆ ਹੈ।

ਲੰਮੀ, ਭਰਵੀਂ ਕਾਲੀ ਦਾੜ੍ਹੀ ਤੇ ਖਿਲਰੀਆਂ ਬਾਵਰੀਆਂ ਵਾਲਾ ਸਤਿਆਰਥੀ ਨੀਵੀਂ ਪਾਈ ਖਲੋਤਾ ਸੀ। ਉਹਦੇ ਪੈਰ ਦੀ ਇਕ ਉਂਗਲੀ ਬੜੀ ਤੇਜ਼ੀ ਨਾਲ ਚੱਲ ਰਹੀ ਸੀ। ਉਹ ਸੋਚ ਰਿਹਾ ਸੀ—ਨਾਮਧਾਰੀ ਮੇਲੇ ਦਾ ਇਹ ਸਵੱਛ ਵਾਤਾਵਰਣ ਉਹਦੇ ਲੋਕ ਗੀਤਾਂ ਦੇ ਅਨੁਕੂਲ ਵੀ ਬੈਠੇਗਾ ? ਅਖੀਰ ਸ਼ੈਤ ਉਹ ਕਿਸੇ ਨਤੀਜੇ ਤੇ ਪੁਜਿਆ ਸੀ ਕਿ ਲੋਕਾਂ ਦੇ ਦਿਲਾਂ ਵਿਚੋਂ ਫੁਟੇ ਲੋਕ ਗੀਤ ਸਵੱਛ, ਨਿਰਮਲ ਆਤਮਾ ਦੀ ਆਵਾਜ਼ ਹੁੰਦੇ ਹਨ ਜਿਹੜੇ ਚਹੁੰਮੁਖੀ ਜ਼ਿੰਦਗੀ ਦਾ ਪ੍ਰਗਟਾਵਾ ਕਰਦੇ ਹਨ। ਉਹਨੇ ਕੁਝ ਲੋਕ ਗੀਤਾਂ ਦੀਆਂ ਵੰਨਗੀਆਂ ਪੇਸ਼

ਕੀਤੀਆਂ। ਇਹਨਾਂ ਵਿਚੋਂ ਦੋ ਬੋਲੀਆਂ ਯਾਦ ਰਹਿ ਗਈਆਂ ਨੇ :-

"ਵਾਜਾਂ ਮਾਰਦੇ ਬੱਕਰੀਆਂ ਵਾਲੇ
ਦੁੱਧ ਪੀ ਕੇ ਜਾਈਂ ਜੇ ਕੁਰੇ।"

"ਮੇਰਾ ਯਾਰ ਸਰੂ ਦਾ ਬੂਟਾ
ਵਿਹੜੇ ਵਿਚ ਲਾ ਰਖਣਾ।"

ਨਾਮਧਾਰੀ ਦੀਵਾਨ ਖਤਮ ਹੋਣ ਤੋਂ ਬਾਦ ਇਨ੍ਹਾਂ ਲੋਕ ਗੀਤਾਂ ਦਾ ਪ੍ਰਤੀਕਰਮ ਇਹ ਹੋਇਆ ਸੀ ਕਿ ਕੁਝ ਮਸਤਾਨਿਆਂ ਨੇ ਆਪਣੀ ਨਵੀਂ ਮਹਿਫਲ ਜਮਾ ਲਈ ਸੀ ਅਤੇ ਇਕ ਮਸਤਾਨਾ ਲੋਕ ਬੋਲੀਆਂ ਪਾਉਂਦਾ ਦੇਵਿੰਦਰ ਸਤਿਆਰਥੀ ਨੂੰ ਚੁਣੌਤੀ ਦੇ ਰਿਹਾ ਲਗਦਾ ਸੀ। ਉਹ ਬੋਲੀਆਂ ਸਨ:

"ਰੋਟੀ ਕਾਠ ਦੀ ਫਰੀਦ ਜੀ ਨੇ ਬੰਨ ਲਈ
ਨਾਮ ਵਾਲਾ ਰਸ ਆ ਗਿਆ।"

"ਮਨ ਹੋ ਕੇ ਵੈਰਾਗੀ ਚਲਿਆ
ਰੰਗਲੀ ਦੁਨੀਆਂ 'ਚੋਂ।"

"ਸਿਰ ਧਰ ਕੇ ਤਲੀ ਤੇ ਆ ਜਾ
ਲੰਘਣਾ ਜੇ ਪਰੇਮ ਦੀ ਗਲੀ।"

"ਖੰਭ ਵਿਕਦੇ ਹੋਣ ਜੇ ਬਾਜ਼ਾਰੀਂ
ਉਡਕੇ ਗੁਰਾਂ ਨੂੰ ਮਿਲੀਏ।"

ਦੂਜੇ ਪਾਸੇ ਸਾਰੇ ਮਹਿਮਾਨ ਸਾਹਿਤਕਾਰਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਾਗ ਵਾਲੀ ਕੋਠੀ ਵਿਚ ਬੁਲਾ ਕੇ ਸਿਰੋਪਿਆਂ ਨਾਲ ਨਵਾਜਿਆ ਸੀ।

ਜਦੋਂ ਮੈਂ ਦਵਿੰਦਰ ਸਤਿਆਰਥੀ ਅਗੇ ਆਪਣੀ ਯਾਦ 'ਚੋਂ ਉਭਾਰਦੀ ਇਹ ਕਹਾਣੀ ਦੁਹਰਾ ਚੁਕਾ ਤਾਂ ਉਹ ਬਹੁਤ ਖੁਸ਼ ਦਿਖਾਈ ਦੇਣ ਲਗਿਆ। ਬੋਲਿਆ—

"ਤੂੰ ਠੀਕ ਕਹਿਨੈਂ। ਦੇਵਿੰਦਰ ਸਤਿਆਰਥੀ ਨੂੰ ਹੀ ਇਹ ਕਰੈਡਿਟ ਜਾਂਦੇ ਕਿ ਉਹ ਇਕ ਅਨੁਸ਼ਾਸਨ ਬੱਧ ਧਾਰਮਿਕ ਵਾਤਾਵਰਣ ਵਿਚ ਲੋਕ ਬੋਲੀਆਂ ਸੁਣਾ ਸਕਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਬੜੇ ਪਾਰਖੂ ਸਨ। ਉਹ ਜ਼ਿੰਦਗੀ ਦੇ ਸਾਰੇ ਪੱਖਾਂ ਵਲ ਆਪਣੀ ਦਿੱਬ ਦ੍ਰਿਸ਼ਟੀ ਰੱਖਦੇ ਸਨ।"

ਕੁਝ ਦੇਰ ਸਤਿਆਰਥੀ ਰੁਕਿਆ। ਚਾਹ ਆ ਗਈ ਸੀ। ਚਾਹ ਦਾ ਇਕ ਘੁੱਟ ਭਰਦਿਆਂ ਕਹਿਣ ਲੱਗਿਆ—

"ਉਸ ਮੇਲੇ ਤੋਂ ਬਾਦ ਜਦੋਂ ਵੀ ਕਦੇ ਸਤਿਗੁਰੂ ਪ੍ਰਤਾਪ ਸਿੰਘ ਸ਼ਿਮਲੇ, ਲਾਹੌਰ ਦੀ ਕਿਸੇ ਸੜਕ ਤੇ ਜਾਂ ਹੋਰ ਕਿਧਰੇ ਦੇਖਦੇ ਤਾਂ ਮੋਟਰ ਖਲ੍ਹਿਆਰ ਕੇ ਆਪਣੇ ਸੇਵਕਾਂ 'ਚੋਂ ਕਿਸੇ ਨੂੰ ਕਹਿੰਦੇ— "ਔਹ ਜਿਹੜਾ ਬਾਂਵਰੀਆਂ ਵਾਲਾ ਜਾ ਰਿਹੈ, ਉਹਨੂੰ ਬੁਲਾ ਲਿਆਓ।"

ਚਾਹ ਨੂੰ ਆਪਣੀਆਂ ਸੰਘਣੀਆਂ ਮੁੱਛਾਂ ਥਾਣੀ ਸੁੜ੍ਹਕਦਾ ਜਦੋਂ ਸਤਿਆਰਥੀ ਮੇਰੇ ਕੋਲੋਂ ਉੱਠਣ ਲੱਗਿਆ ਤਾਂ ਉਹ ਅਜੇ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਭੁੱਲੀਆਂ ਵਿਸਰੀਆਂ ਯਾਦਾਂ ਵਿਚ ਗੜੂੰਦ ਦਿਖਾਈ ਦੇ ਰਿਹਾ ਸੀ।

ਵਰਿਆਮ ਮਈ ੧੯੭੭

ਸਤਿਆਰਥੀ ਨਾਮਧਾਰੀ ਮੇਲੇ ਵਿਚ ਜੇ ਇਕ ਹੋਰ ਛੋਟੀ ਜਿਹੀ ਘਟਨਾ ਆ ਜਾਂਦੀ ਤਾਂ ਹੋਰ ਵੀ ਚੰਗਾ ਹੁੰਦਾ ਪਰ ਸਤਿਆਰਥੀ ਨੇ ਮੈਨੂੰ ਉਦੋਂ ਸੁਣਾਈ ਜਦੋਂ ਮੈਂ ਆਪਣਾ ਲੇਖ ਭੇਜ ਚੁਕਾ ਸਾਂ।

...ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲਾਹੌਰ ਸਤਿਆਰਥੀ ਨੂੰ ਕਿਧਰੇ ਘੇਰ ਲਿਆ। ਪੁਛਿਆ— "ਕੋਈ ਤਕਲੀਫ ? ਕੋਈ ਲੋੜ ?...ਸਭ ਤੁਹਾਡੀ ਕ੍ਰਿਪਾ ਹੈ ਮਹਾਰਾਜ।" ਸਤਿਆਰਥੀ ਦਾ ਉੱਤਰ ਸੀ।

ਜਾਣੀ ਜਾਣ ਸਮਝ ਗਏ ਕਿ ਸਤਿਆਰਥੀ ਨੂੰ ਕਿਸ ਚੀਜ਼ ਦੀ ਥੁੜ ਹੋ ਸਕਦੀ ਹੈ। ਉਹ ਉਹਨੂੰ ਕਾਰ ਵਿਚ ਬੈਠਾ ਕੇ ਕਿਤਾਬਾਂ ਦੀ ਇਕ ਮਸ਼ਹੂਰ ਦੁਕਾਨ 'ਰਾਮਾ ਕ੍ਰਿਸ਼ਨਾ ਐਂਡ ਸਨਜ਼" ਵਿਚ ਲੈ ਕੇ ਗਏ। ਉਥੇ ਅਪਣੇ ਨਾਂ ਦਾ ੧੦੦ ਰੁਪਏ ਦਾ ਖਾਤਾ ਖੋਲ੍ਹ ਕੇ ਬੋਲੇ, "ਜਦੋਂ ਇਸ ਬਾਂਵਰੀਆਂ ਵਾਲੇ ਨੂੰ ਕਿਸੇ ਕਿਤਾਬ ਦੀ ਲੋੜ ਪਏ, ਇਸ ਖਾਤੇ ਵਿਚੋਂ ਦੇ ਦਿਆ ਕਰਨ।"

ਹੈ ਛੋਟੀ ਜਹੀ ਗੱਲ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਦਰਦਾਨੀ ਤੇ ਗਰੀਬ ਨਵਾਜ਼ੀ ਦੇਖੋ।

ਨਵੀਂ ਦਿੱਲੀ — ਪ੍ਰੀਤਮ ਸਿੰਘ ਪੰਛੀ

ਵਰਿਆਮ ਜੂਨ ੧੯੭੭

## ਸੰਗੀਤ ਬਨਾਮ ਘੁੰਗਰੂ

੧੯੩੩ ਦਾ ਸਾਲ

ਭੈਣੀ ਸਾਹਿਬ ਵਿਚ ਪੰਜਾਬ ਭਰ ਦੇ ਸੰਗੀਤਕਾਰਾਂ ਦਾ ਇਕੱਠ। ਸਤਿਗੁਰੂ ਪ੍ਰਤਾਪ ਸਿੰਘ ਨੇ ਅੱਸੂ ਦੇ ਮੇਲੇ ਉਤੇ ਸੰਗੀਤ ਸੰਮੇਲਨ ਬੁਲਾਇਆ ਸੀ। ਸੰਗੀਤ ਮੁਕਾਬਲੇ ਵਿਚ ਪੰਜਾਬ ਤੋਂ ਬਾਹਰ ਦੇ ਕੁਝ ਪ੍ਰਸਿਧ ਸੰਗੀਤਕਾਰ ਵੀ ਸ਼ੋਤ ਸ਼ਾਮਲ ਹੋਏ ਸਨ। ਪਹਿਲਾ ਇਨਾਮ ਭਾਈ ਹਰਨਾਮ ਸਿੰਘ ਟਿੱਬਾ ਅਤੇ ਦੂਜਾ ਭਾਈ ਲਾਲ ਨੇ ਜਿਤਿਆ ਸੀ। ਤੀਸਰੇ ਵਿਜੇਤਾ ਦਾ ਨਾਂ ਯਾਦ 'ਚੋ ਲਹਿ ਗਿਆ ਹੈ।

ਸਤਿਗੁਰੂ ਪ੍ਰਤਾਪ ਸਿੰਘ ਦਾ ਇਹ ਉਪਰਾਲਾ ਕੋਈ ਨਵਾਂ ਨਹੀਂ ਸੀ। ਉਹ ਸੰਗੀਤਕਾਰਾਂ ਨੂੰ ਖਾਸ ਮੌਕਿਆਂ ਉੱਤੇ ਉਤਸ਼ਾਹਤ ਕਰਦੇ ਰਹਿੰਦੇ ਸਨ ਅਤੇ ਨਾਮਧਾਰੀ ਮਹਾ

ਵਿਦਿਆਲੇ ਵਿਚ ਸੰਗੀਤ ਦੀ ਸਿਖਸ਼ਾ ਲਈ ਉਹਨਾਂ ਨੇ ਭਾਈ ਹਰਨਾਮ ਸਿੰਘ ਚਵਿੰਡਾ ਤੇ ਰਾਮਪੁਰ ਦੇ ਮੁਸਲਮਾਨ ਸੰਗੀਤਕਾਰਾਂ ਨੂੰ ਨਿਯੁਕਤ ਕਰ ਰਖਿਆ ਸੀ। ਕਰਿਸ਼ਨਾ ਰਾਓ ਗਵਾਲੀਅਰ ਜਿਹੇ ਭਾਰਤ ਪ੍ਰਸਿਧ ਸੰਗੀਤਕਾਰਾਂ ਨੂੰ ਭੈਣੀ ਸਾਹਿਬ ਬੁਲਾ ਕੇ ਉਹ ਸਨਮਾਨ ਦਿੰਦੇ ਰਹਿੰਦੇ ਸਨ।

ਪਰ ੧੯੩੩ ਦਾ ਸੰਗੀਤ ਸੰਮੇਲਨ ਇਕ ਅਸਾਧਰਨ ਅਤੇ ਅਨੂਠਾ ਸਮਾਰੋਹ ਸੀ ਜਿਸ ਵਿਚ ਸਾਨੂੰ ਤਿੰਨ ਦਿਨ ਤੱਕ ਪੰਜਾਬ ਭਰ ਦੇ ਸੰਗੀਤਕਾਰਾਂ ਨੂੰ ਸੁਣਨ ਦਾ ਮੌਕਾ ਮਿਲਿਆ ਸੀ। ਉਦੋਂ ਦੇ ਕਈ ਧੁਰੰਧਰ ਸੰਗੀਤਕਾਰਾਂ ਦੀਆਂ ਲੰਮੀਆਂ ਤਾਨਾਂ ਅੱਜ ਵੀ ਕੰਨਾਂ ਵਿਚ ਗੂੰਜਦੀਆਂ ਹਨ। ਕਲਾ ਦੇ ਖੇਤਰ ਵਿਚ ਸ਼ਾਇਦ ਇਹ ਪਹਿਲਾ ਚਮਤਕਾਰ ਸੀ, ਜਿਸ ਨੂੰ ਬਾਕੀ ਸਿਖ ਸੰਪਰਦਾਵਾਂ ਨੇ ਵੀ ਕਬੂਲ ਕੀਤਾ ਸੀ ਅਤੇ ਉਹਨਾਂ ਨੇ ਇਸ ਨੂੰ ਸਿੱਖਾਂ ਦੀ ਸੰਗੀਤ-ਪਰੰਪਰਾ ਵਿਚ ਇਕ ਮੀਲ-ਪੱਥਰ ਦਸਿਆ ਸੀ।

ਸਮਾਰੋਹ ਖਤਮ ਹੋਇਆ। ਪਹਿਲਾ, ਦੂਜਾ ਅਤੇ ਤੀਜਾ ਇਨਾਮ ਜਿੱਤਣ ਵਾਲਿਆਂ ਤੋਂ ਬਿਨਾਂ ਸਤਿਗੁਰੂ ਪ੍ਰਤਾਪ ਸਿੰਘ ਦੀਆਂ ਪਾਰਖੂ ਨਜ਼ਰਾਂ ਸਾਹਮਣੇ ਇਕ ਦਰਜਨ ਹੋਰ ਸੰਗੀਤਕਾਰ ਅਜਿਹੇ ਸਨ ਜਿਹਨਾਂ ਨੂੰ ਉਹ ਕਿਸੇ ਨਾ ਕਿਸੇ ਤਰ੍ਹਾਂ ਨਿਵਾਜਣਾ ਚਾਹੁੰਦੇ ਸਨ।

ਉਹ ਆਪਣੇ ਪਸ਼ੂਆਂ ਵਾਲੇ ਤਬੇਲੇ ਵਿਚ ਗਏ। ਇਕ ਇਕ ਗਊ ਨੂੰ ਪਿਆਰ ਭਰੀ ਥਾਪੜੀ ਦਿਤੀ ਅਤੇ ਫਿਰ ਇਕ ਦਰਜਨ ਗਊਆਂ ਛਾਂਟਦਿਆਂ ਕਿਹਾ— "ਇਹਨਾਂ ਦੇ ਗਲੀਂ ਘੁੰਗਰੂ ਬੰਨ੍ਹੋ। ਜਦੋਂ ਇਹ ਚਲਣ ਤਾਂ ਇਹਨਾਂ ਦੇ ਘੁੰਗਰੂਆਂ ਦੀ ਆਵਾਜ਼ ਤੋਂ ਸੰਗੀਤਕਾਰਾਂ ਨੂੰ ਪਤਾ ਲਗੇ ਕਿ ਸਾਡੀਆਂ ਗਊਆਂ ਸਿਰਫ ਦੁੱਧ ਹੀ ਨਹੀਂ ਦਿੰਦੀਆਂ ਸਗੋਂ ਇਕ ਸੁਰ, ਇਕ ਲੈਅ ਵਿਚ ਘੁੰਗਰੂਆਂ ਦੇ ਸਾਜ਼ਾਂ 'ਚੋਂ ਸੰਗੀਤ ਵੀ ਪੈਦਾ ਕਰ ਸਕਦੀਆਂ ਹਨ, ਇਹ ਗਊਆਂ ਬਾਰਾਂ ਚੰਗੇ ਸੰਗੀਤਕਾਰਾਂ ਨੂੰ ਦਿਤੀਆਂ ਜਾਣਗੀਆਂ।

ਸਕੂਲ ਦੇ ਬੱਚਿਆਂ ਲਈ ਉਹ ਮਨੋਰੰਜਨ ਦਾ ਦਿਨ ਸੀ। ਅਸੀਂ ਗੁਰਦੁਆਰੇ ਦੀ ਡਿਉੜੀ ਤੋਂ ਥੋੜਾ ਅਗਾਂਹ ਭੱਠੇ ਕੋਲ ਦੀ ਪੱਕੀ ਸੜਕ ਨੂੰ ਜਾਂਦੇ ਰਾਹ ਵਲ ਨੂੰ ਹੋ ਕੇ ਖੜੇ ਗਏ ਸਾਂ।

ਸੰਗੀਤਕਾਰ ਗਊਆਂ ਨੂੰ ਅਗਾਂਹ ਸੜਕ ਵਲ ਨੂੰ ਧਰੂੰਹਦੇ। ਉਹ ਰੱਸ ਤੁੜਾ ਕੇ ਪਿਛਾਂਹ ਆਪਣੇ ਤਬੇਲੇ ਵਲ ਦੌੜਦੀਆਂ। ਸਾਡੇ ਲਈ ਇਹ ਮਨੋਰੰਜਨ ਸੀ ਪਰ ਸੰਗੀਤਕਾਰਾਂ ਲਈ ਗਊਆਂ ਨੂੰ ਲਿਜਾਣਾ ਇਕ ਮੁਸੀਬਤ ਹੋ ਗਈ ਸੀ।

ਇਹ ਸੰਘਰਸ਼ ਦੁਪਹਿਰਾਂ ਤਕ ਚਲਦਾ ਰਿਹਾ। ਅਖੀਰ ਹਾਰ ਕੇ ਸੰਗੀਤਕਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਰਨ ਆਏ। ਬੋਲੇ— "ਮਹਾਰਾਜ! ਸਾਡਾ ਇਮਤਿਹਾਨ ਨਾ ਲਓ, ਆਪਣੀਆਂ ਗਊਆਂ ਸੰਭਾਲੋ। ਇਹਨਾਂ ਦਾ ਦੁੱਧ ਪੀਣਾ ਸਾਡੇ ਭਾਗਾਂ ਵਿਚ ਨਹੀਂ ਲਿਖਿਆ ਹੋਇਆ। ਪਰ ਇਕ ਬੇਨਤੀ ਜ਼ਰੂਰ ਕਰਾਂਗੇ, ਸਾਨੂੰ ਇਨਾਮ ਵਜੋਂ ਇਹਨਾਂ ਦੇ ਗਲੀਂ ਬੱਝੇ ਘੁੰਗਰੂ ਦੇ ਦਿਓ। ਘੁੰਗਰੂਆਂ ਦਾ ਸੰਗੀਤ ਸਾਨੂੰ ਭੈਣੀ ਸਾਹਿਬ ਦੇ ਇਸ ਇਤਿਹਾਸਕ ਸੰਗੀਤ ਸੰਮੇਲਨ ਦੀ ਯਾਦ ਨੂੰ ਤਾਜ਼ਾ ਰੱਖਣ ਦੀ ਪ੍ਰੇਰਣਾ ਦਿੰਦਾ ਰਹੇਗਾ।"

ਵਰਿਆਮ ਜੂਨ ੧੯੭੭

## ਸਾਨੂੰ ਆਜ਼ਾਦੀ ਚਾਹੀਦੀ ਹੈ

੧੯੪੬ ਦੀ ਇਕ ਸਵੇਰ ਨੂੰ ਜਿਸ ਖਬਰ ਨੇ ਲੋਕਾਂ ਨੂੰ ਚੌਂਕਾ ਦਿਤਾ, ਉਹ ਸੀ ਜੇਲਾਂ ਵਿਚੋਂ ਕੌਮੀ ਆਗੂਆਂ ਦੀ ਰਿਹਾਈ ਅਤੇ ਅੰਗਰੇਜ਼ ਵਾਇਸਰਾਏ ਦਾ ਇਹ ਐਲਾਨ ਕਿ ਆਜ਼ਾਦੀ ਸਬੰਧੀ ਵਿਚਾਰ ਕਰਨ ਲਈ ਹਿੰਦੁਸਤਾਨ ਭਰ ਦੀਆਂ ਪਰਮੁਖ ਰਾਜਨੀਤਕ ਪਾਰਟੀਆਂ ਦੇ ਪਰਤੀਨਿਧੀਆਂ ਦੀ ਇਕ ਕਾਨਫਰੰਸ ਸ਼ਿਮਲੇ ਬੁਲਾਈ ਜਾ ਰਹੀ ਹੈ। ਸਾਰੇ ਦੇਸ਼ ਵਿਚ ਜਿਥੇ ਮੁਰਦਹਾਣੀ ਛਾਈ ਹੋਈ ਸੀ, ਓਥੇ ਹੁਣ ਇਕ ਨਵਾਂ ਉਤਸ਼ਾਹ ਦਿਖਾਈ ਦੇਣ ਲੱਗਾ। ਜੇਲ੍ਹ ਵਿਚੋਂ ਬਾਹਰ ਆਉਂਦਿਆਂ ਪੰਡਿਤ ਜਵਾਹਰ ਲਾਲ ਨਹਿਰੂ ਜਿਹੇ ਹਰਮਨ ਪਿਆਰੇ ਆਗੂਆਂ ਦੇ ਰਾਹਾਂ ਤੇ ਲੋਕਾਂ ਨੇ ਅੱਖਾਂ ਵਿਛਾ ਦਿਤੀਆਂ। ਨਿਰਾਸ਼ ਚਿਹਰਿਆਂ ਉੱਤੇ ਇਕ ਨਵੀਂ ਚਮਕ ਦਿਖਾਈ ਦੇਣ ਲੱਗੀ। ਬੰਦ ਮੂੰਹ ਖੁੱਲ੍ਹੇ ਅਤੇ 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਗੂੰਜਣ ਲੱਗੇ। ਏਧਰ ਲੋਕ-ਸ਼ਕਤੀ ਦੇ ਇਸ ਹੜ੍ਹ ਦਾ ਵੇਗ ਵਗ ਰਿਹਾ ਸੀ ਅਤੇ ਓਧਰ ਅੰਗਰੇਜ਼ ਇਸ ਹੜ੍ਹ ਅੱਗੇ ਰੋਕ ਖੜੀ ਕਰਨ ਲਈ ਮੁਸਲਿਮ ਲੀਗ ਜਹੀਆਂ ਫਿਰਕੂ ਜਮਾਤਾਂ ਨੂੰ ਸ਼ਹਿ ਦੇ ਰਿਹਾ ਸੀ।

ਮੈਂ ਉਹਨੀਂ ਦਿਨੀਂ ਸਪਤਾਹਿਕ 'ਸਤਿਜੁਗ' ਦਾ ਸੰਪਾਦਕ ਸਾਂ। ਹਫਤੇ ਦੇ ਦੋ-ਤਿੰਨ ਦਿਨ ਲੁਧਿਆਣੇ ਆਪਣੇ ਦੋਸਤਾਂ ਦੀਆਂ ਗੋਸ਼ਟੀਆਂ ਵਿਚ ਗੁਜ਼ਰਦੇ ਸਨ। ਫੀਲਡਗੰਜ ਨਾਮਧਾਰੀ ਧਰਮਸਾਲਾ ਤੋਂ ਚਾਰ ਪੰਜ ਮਕਾਨ ਛੱਡ ਕੇ ਉਰਦੂ ਦੇ ਪ੍ਰਸਿਧ ਸ਼ਾਇਰ ਸਾਹਿਰ ਲੁਧਿਆਣਵੀ ਦਾ ਘਰ ਸੀ। ਸਾਡੀਆਂ ਜ਼ਿਆਦਾ ਤਰ ਗੋਸ਼ਟੀਆਂ ਓਥੇ ਹੀ ਹੁੰਦੀਆਂ। ਇਹਨਾਂ ਗੋਸ਼ਟੀਆਂ ਵਿਚ ਬਾਕਾਇਦਾ ਸ਼ਾਮਲ ਹੋਣ ਵਾਲੇ ਗਿਆਨੀ ਅਜਮੇਰ ਸਿੰਘ ਲੋਹਗੜ੍ਹ, ਅਜਾਇਬ ਚਿਤ੍ਰਕਾਰ ਅਤੇ ਜਰਨੈਲ ਸਿੰਘ ਅਰਸ਼ੀ ਵਗੈਰਾ ਹੁੰਦੇ ਸਨ।

ਇਕ ਦਿਨ ਅਜਿਹੀ ਗੋਸ਼ਟੀ ਤੋਂ ਉਠਕੇ ਮੈਂ ਤੇ ਗਿਆਨੀ ਅਜਮੇਰ ਸਿੰਘ ਸੌਣ ਲਈ ਨਾਮਧਾਰੀ ਧਰਮਸਾਲਾ ਗਏ। ਗਿਆਨੀ ਅਜਮੇਰ ਸਿੰਘ ਆਪਣੀ ਸੁਰ ਭਦੌੜੀਆਂ ਨਾਲ ਮਿਲਾਉਂਦਾ ਸੀ ਤੇ ਮੈਂ ਪੱਕਾ ਨਾਮਧਾਰੀ ਸੀ। ਫਿਰ ਵੀ ਸਾਡੀ

ਖੂਬ ਨਿਭਦੀ ਸੀ। ਮੈਨੂੰ ਉਹਦੇ ਪਰਿਵਾਰ ਵਿਚ ਅਪਣੱਤ ਮਹਿਸੂਸ ਹੁੰਦੀ ਸੀ।

ਧਰਮਸਾਲਾ ਦੀ ਛੱਤ ਉੱਤੇ ਰਾਤ ਗੱਲਾਂ ਕਰਦਿਆਂ ਸਾਨੂੰ ਫੁਰਨਾ ਫੁਰਿਆ– ਸ਼ਿਮਲੇ ਵੇਵਲ ਕਾਨਫਰੰਸ ਹੋ ਰਹੀ ਹੈ, ਕਿਉਂ ਨਾ ਚਲਿਆ ਜਾਵੇ ? ਹਿੰਦੁਸਤਾਨ ਦੇ ਕੌਮੀ ਆਗੂਆਂ ਦੇ ਦਰਸ਼ਨਾਂ ਦੇ ਨਾਲ ਨਾਲ ਸ਼ਿਮਲੇ ਦੀ ਸੈਰ।

ਗਿਆਨੀ ਜੀ ਤਿਆਰ ਹੋ ਗਏ। ਅਸੀਂ ਆਪਣੀਆਂ ਜੇਬਾਂ ਟਟੋਲੀਆਂ। ਜਾਣ ਜੋਗੇ ਪੈਸੇ ਹੈ ਸਨ। ਵਾਪਸੀ ਰੱਬ ਦੇ ਭਰੋਸੇ ਛੱਡ ਦਿਤੀ। ਕਾਲਕਾ ਨੂੰ ਤੜਕੇ ਗੱਡੀ ਜਾਂਦੀ ਸੀ, ਇਸ ਲਈ ਰਾਤ ਚੰਗੀ ਤਰ੍ਹਾਂ ਨੀਂਦ ਵੀ ਨਹੀਂ ਆਈ ਅਤੇ ਤੜਕ-ਸਾਰ ਉਠ ਕੇ ਸਟੇਸ਼ਨ ਦਾ ਰਾਹ ਫੜਿਆ। ਉਸ ਵੇਲੇ ਗਲ ਦੇ ਕਪੜਿਆਂ ਦੇ ਸਿਵਾਏ ਹੋਰ ਕੋਈ ਕਪੜਾ ਵੀ ਨਹੀਂ ਸੀ।

ਕਾਲਕਾ ਤੋਂ ਅਗੇ ਛੋਟੀ ਲਾਈਨ ਦਾ ਸਫਰ ਬਹੁਤ ਦਿਲਚਸਪ ਸੀ। ਸਾਡੇ ਡੱਬੇ ਵਿਚ ਪੰਜਾਬ ਦੇ ਕੁਝ ਮਨੇ-ਪ੍ਰਮੰਨੇ ਲੋਕ ਵੀ ਸਨ। ਉਹਨਾਂ ਵਿਚ ਸ੍ਰੀਮਤੀ ਸ਼ੰਨੋ ਦੇਵੀ, ਗਿਆਨੀ ਹੀਰਾ ਸਿੰਘ ਦਰਦ ਅਤੇ ਡਾ. ਅਵਤਾਰ ਸਿੰਘ ਦਲੇਰ ਦੇ ਨਾਂਅ ਵਰਨਣ ਯੋਗ ਹਨ। ਸ੍ਰੀਮਤੀ ਸ਼ੰਨੋ ਦੇਵੀ ਲਾਹੌਰ ਤੋਂ ਹਿੰਦੀ ਦਾ ਇਕ ਰੋਜ਼ਾਨਾ ਅਖਬਾਰ ਕਢਦੇ ਸਨ ਅਤੇ ਕਾਂਗਰਸ ਵਿਚ ਉਹਨਾਂ ਦੀ ਚੰਗੀ ਥਾਂ ਸੀ। ਉਹ ਸਾਰੇ ਰਾਹ ਆਪ ਹੀ ਬੋਲਦੇ ਗਏ। ਸਰੋਜਨੀ ਨਾਇਡੂ ਨਾਲ ਗਿਲੇ ਸ਼ਿਕਵੇ ਅਤੇ ਕਾਂਗਰਸ ਦੇ ਹੋਰ ਵੱਡੇ ਆਗੂਆਂ ਨਾਲ ਆਪਣੀ ਸਾਂਝ ਦਾ ਪਿਛੋਕੜ ਬਿਆਨ ਕਰਦਿਆਂ ਸਫਰ ਸੌਖਾ ਕਟ ਗਿਆ। ਮੈਂ ਤੇ ਗਿਆਨੀ ਅਜਮੇਰ ਸਿੰਘ ਸਾਰੇ ਰਾਹ ਜਗਿਆਸੂ ਬਣੇ ਕੁਝ ਉਹਨਾਂ ਦੀਆਂ ਗਲਾਂ ਅਤੇ ਕੁਝ ਪਹਾੜੀ ਨਜ਼ਾਰਿਆਂ ਦਾ ਸੁਆਦ ਮਾਣਦੇ ਰਹੇ।

ਸ਼ਿਮਲੇ ਪਹੁੰਚ ਕੇ ਡਾ. ਅਵਤਾਰ ਸਿੰਘ ਦਲੇਰ ਨੇ ਪੁਛਿਆ– "ਠਹਿਰਣ ਦੀ ਕੋਈ ਥਾਂ ਹੈ ?" ਦਲੇਰ ਜਲੰਧਰ ਦਾ ਹੋਣ ਕਰਕੇ ਮੈਨੂੰ ਪੁਰਾਣਾ ਜਾਣਦਾ ਸੀ ਪਰ ਮੈਂ ਉਸ ਦੀ ਸਹਾਇਤਾ ਇਸ ਲਈ ਨਾ ਲਈ ਕਿ ਉਹਦੇ ਨਾਲ ਦੋ ਤਿੰਨ ਜਣੇ ਹੋਰ ਸਨ।

ਮੈਂ ਕਿਹਾ– "ਸਾਡਾ ਟਿਕਾਣਾ ਬਣ ਜਾਊ ਫ਼ਿਕਰ ਨਾ ਕਰੋ।"

ਸ਼ਿਮਲੇ ਦੇ ਇਕ ਦੋ ਨਾਮਧਾਰੀ ਠੇਕੇਦਾਰਾਂ ਤੋਂ ਮੈਂ ਜਾਣੂ ਸਾਂ। ਅਸੀਂ ਇਕ ਠੇਕੇਦਾਰ ਦੇ ਘਰ ਜਾ ਡੇਰਾ ਲਾਇਆ। ਉਹਨੀਂ ਦਿਨੀਂ ਹਿੰਦੁਸਤਾਨ ਭਰ ਦੀਆਂ ਸਰਗਰਮੀਆਂ ਦਾ ਕੇਂਦਰ ਸ਼ਿਮਲਾ ਬਣਿਆ ਹੋਇਆ ਸੀ। ਸਾਰੀਆਂ ਪਾਰਟੀਆਂ ਦੇ ਆਗੂ ਦਿਖਾਈ ਦੇ ਜਾਂਦੇ ਸਨ। ਨਾਮਧਾਰੀ ਠੇਕੇਦਾਰ ਤੋਂ ਪਤਾ ਲਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸ਼ਿਮਲੇ ਵਿਚ ਮੌਜੂਦ ਸਨ।

ਕੱਪੜੇ ਨਾ ਹੋਣ ਕਰਕੇ ਸਫੇਦਪੋਸ਼ੀ ਵਿਚ ਅਸੀਂ ਸਿਰਫ ਇਕ ਦਿਨ ਸ਼ਿਮਲੇ ਵਿਚ ਰਹਿ ਸਕਦੇ ਸਾਂ। ਇਸ ਲਈ ਸਵੇਰੇ ਠੇਕੇਦਾਰ-ਪਰਿਵਾਰ ਨਾਲ ਨਾਸ਼ਤਾ ਕਰਕੇ ਵਧ ਤੋਂ ਵਧ ਰਾਜਨੀਤਕ ਸਰਗਰਮੀਆਂ ਦੀ ਟੋਹ ਲੈਣ ਦੀ ਸੋਚ ਕੇ ਚਲ ਪਏ। ਸੀਸਲ ਹੋਟਲ ਪੁਜੇ ਤਾਂ ਪੰਡਿਤ ਜਵਾਹਰ ਲਾਲ ਨਹਿਰੂ ਮੀਰਾ ਬੇਨ ਨਾਲ ਘੋੜਿਆਂ ਦੀ ਸਵਾਰੀ ਕਰਨ ਤੋਂ ਪਹਿਲਾਂ ਕੁਝ ਲੋਕਾਂ ਨਾਲ ਹੱਥ ਮਿਲਾ ਰਹੇ ਸਨ। ਸਾਡੀ ਨਮਸਕਾਰ ਦਾ ਜੁਆਬ ਜਦੋਂ ਉਹਨਾਂ ਵਲੋਂ ਮੋੜਵਾਂ ਮਿਲਿਆ ਤਾਂ ਅਸੀਂ ਆਪਣੀ ਸ਼ਿਮਲਾ ਯਾਤਰਾ ਸਫਲ ਸਮਝੀ।

ਅਸੀਂ ਕਦੇ ਵਾਇਸਰਾਏ ਭਵਨ ਅਤੇ ਕਦੇ ਰਾਜ ਕੁਮਾਰੀ ਅੰਮ੍ਰਿਤ ਕੌਰ ਦੀ ਕੋਠੀ ਦਾ ਚਕਰ ਕਟਦੇ। ਗਾਂਧੀ ਜੀ ਰਾਜ ਕੁਮਾਰੀ ਦੀ ਕੋਠੀ ਠਹਿਰੇ ਹੋਏ ਸਨ। ਕਈ ਲੋਕਾਂ ਨੂੰ ਮਿਲੇ। ਆਜ਼ਾਦੀ ਬਾਰੇ ਚਲ ਰਹੀ ਕਾਨਾਫੂਸੀ ਸੁਣੀ। ਬਹੁਤ ਸਾਰੇ ਵੱਡੇ ਆਗੂਆਂ ਦੀਆਂ ਖੂਬੀਆਂ ਅਤੇ ਕੰਮਜ਼ੋਰੀਆਂ ਨੂੰ ਘੋਖਿਆ।

ਫੀਲਡ ਮਾਰਸ਼ਲ ਲਾਰਡ ਵੇਵਲ ੧੯੪੬ ਵਿਚ ਹਿੰਦੁਸਤਾਨ ਦਾ ਵਾਇਸਰਾਏ ਬਣ ਕੇ ਆਇਆ ਸੀ। ਉਸ ਦੀ ਇਕੋ ਅੱਖ ਸੀ ਪਰ ਸਾਰਿਆਂ ਨੂੰ ਇਕ ਅੱਖ ਨਾਲ ਨਹੀਂ ਸੀ ਵੇਖਦਾ। ਵੇਵਲ ਕਹਿੰਦਾ ਸੀ– ਉਹ ਇਕ ਸਾਦ-ਮੁਰਾਦੇ ਸਿਪਾਹੀ ਦੇ ਇਲਾਵਾ ਹੋਰ ਕੁਝ ਨਹੀਂ ਸੀ। ਉਹ ਹਿੰਦੁਸਤਾਨੀ ਆਗੂਆਂ ਅਗੇ ਮੂੰਹ ਖੋਲਣੋਂ ਝਿਜਕਦਾ ਸੀ। ਹਿੰਦੁਸਤਾਨੀ ਗੱਲ ਕਰਨਾ ਜਾਣਦੇ ਸਨ। ਗਾਂਧੀ, ਨਹਿਰੂ, ਜਿਨਾਹ, ਲਿਆਕਤ ਅਲੀ ਅਤੇ ਮਾ: ਤਾਰਾ ਸਿੰਘ ਇਕ ਇਕ ਕਰਕੇ ਸਾਰੇ ਮਿਲਣ ਆਉਂਦੇ ਅਤੇ ਲੱਛੇਦਾਰ ਦਲੀਲਾਂ ਦੀ ਝੜੀ ਲਾ ਜਾਂਦੇ।

ਸੰਜੋਗ ਦੀ ਗੱਲ ਕਿ ਦੋਹਾਂ ਧਿਰਾਂ ਦੇ ਸਾਰੇ ਆਗੂ ਵਕੀਲ ਸਨ। ਸਿਪਾਹੀ ਦੀ ਹੈਸੀਅਤ ਨਾਲ ਵੇਵਲ ਵਕੀਲਾਂ ਦਾ ਵਿਸ਼ਵਾਸ ਨਹੀਂ ਸੀ ਕਰਦਾ। ਉਹਦੀ ਵੱਡੀ ਮੁਸੀਬਤ ਗਾਂਧੀ ਸੀ। ਹਿੰਦੁਸਤਾਨ ਲਈ ਗਾਂਧੀ ਸੰਤ ਸੀ– ਪਰ ਵੇਵਲ ਲਈ ਬਹੁਤ ਹੀ ਖਿਝਾਉਣ ਵਾਲਾ ਨੁਕਤਾਚੀਨ। ਵੇਵਲ ਏਨਾਂ ਸਮਝਦਾਰ ਤਾਂ ਸੀ ਕਿ ਗਾਂਧੀ ਜੀ ਦਾ ਨਿਰਾਦਰ ਨਾ ਕਰਦਾ। ਗਾਂਧੀ ਜੀ ਦੇ ਪ੍ਰਭਾਵ ਅਤੇ ਉਹਨਾਂ ਦੀ ਤਾਕਤ ਦਾ ਵੇਵਲ ਨੂੰ ਪਤਾ ਸੀ। ਗਾਂਧੀ ਜੀ ਨਾਲ ਇਕ ਮੁਲਾਕਾਤ ਤੋਂ ਬਾਦ ਵੇਵਲ ਨੇ ਕਿਹਾ– "ਗਾਂਧੀ ਨੇ ਅੱਧੇ ਘੰਟੇ ਤੱਕ ਗੱਲਬਾਤ ਕੀਤੀ ਪਰ ਮੈਨੂੰ ਸਮਝ ਨਹੀਂ ਪਈ ਕਿ ਉਹ ਕੀ ਕਹਿਣਾ ਚਾਹੁੰਦਾ ਸੀ। ਉਸ ਦਾ ਹਰ ਵਾਕ ਘਟ ਤੋਂ ਘਟ ਦੋ ਵੱਖਰੇ ਅਰਥ ਰਖਦਾ ਸੀ।"

ਨਹਿਰੂ ਜੀ ਦਾ ਆਪਾ ਭਰੋਸੇ ਨਾਲ ਬੋਲਣ ਅਤੇ ਲਿਖਣ ਦਾ ਆਪਣਾ ਤਰੀਕਾ ਸੀ ਅਤੇ ਜਿਨਾਹ—ਜਦੋਂ ਕਿਸੇ ਚੀਜ਼ ਦੀ ਮੰਗ ਕਰਦਾ ਅਤੇ ਉਸ ਨੂੰ ਮਿਲ ਜਾਂਦੀ ਤਾਂ ਉਸ ਸਮੇਂ ਅਜਿਹਾ ਲੱਗਦਾ ਕਿ ਉਹ ਸੰਤੁਸ਼ਟ ਹੋ ਕਿ ਗਿਆ ਹੈ ਪਰ ਫਿਰ ਪਰਤ ਕੇ ਉਹ ਕੋਈ ਨਵੀਂ ਮੰਗ ਰੱਖ ਦਿੰਦਾ।

ਏਧਰ ਉਧਰ ਘੁੰਮਦੇ ਅਸੀਂ ਰਾਜ ਕੁਮਾਰੀ ਅੰਮ੍ਰਿਤ ਕੌਰ ਦੀ ਕੋਠੀ ਦੇ ਸਾਹਮਣੇ ਵਾਲੇ ਕੁਆਰਟਰਾਂ ਵਿਚ ਬੱਝੀ ਗਾਂਧੀ ਜੀ ਦੀ ਬਕਰੀ ਦੁਆਲੇ ਜੁੜੀ ਭੀੜ ਵਿਚ ਆ ਕੇ ਮਿਲੇ ਹੀ ਸਾਂ ਕਿ ਕਾਂਗਰਸ ਦੇ ਸਾਰੇ ਆਗੂ ਕੋਠੀਉਂ ਬਾਹਰ ਆਉਂਦੇ ਦਿਖਾਈ ਦੇਣ ਲੱਗੇ। ਉਹਨਾਂ ਵਿਚ ਪੰਡਤ ਨਹਿਰੂ ਵੀ ਸਨ। ਮੈਂ ਤੇ ਗਿਆਨੀ ਅਜਮੇਰ ਸਿੰਘ ਉਹਨਾਂ ਦੇ ਪਿੱਛੇ-ਪਿੱਛੇ ਹੋ ਪਏ। ਬਾਕੀ ਆਗੂਆਂ ਤੋਂ ਨਿਖੜਕੇ ਉਹਨਾਂ ਨੇ ਇਕਲਵਾਂਝੇ ਜਿਹਾ ਰਾਹ ਫੜ ਲਿਆ ਸੀ। ਵਾਪਸੀ ਤੇ ਉਹਨਾਂ ਨੇ ਘੋੜਾ ਵੀ ਨਹੀਂ ਸੀ ਲਿਆ।

ਰਸਤੇ ਵਿਚ ਉਹ ਬੰਗਲਾ ਵੀ ਪੈਂਦਾ ਸੀ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਠਹਿਰੇ ਹੋਏ ਸਨ। ਅਚਾਨਕ ਮੀਂਹ ਵਰ੍ਹਨ ਲੱਗ ਪਿਆ। ਨੇੜੇ ਉਹੋ ਬੰਗਲਾ ਪੈਂਦਾ ਸੀ। ਬਰਾਂਡੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਨਿਜੀ ਸੇਵਕਾਂ ਨਾਲ ਵਿਰਾਜਮਾਨ ਸਨ। ਨਹਿਰੂ ਜੀ ਨੂੰ ਮੀਂਹ ਵਿਚ ਭਿਜਦਿਆਂ ਦੇਖਿਆ ਤਾਂ ਹੱਥ ਦਾ ਇਸ਼ਾਰਾ ਕੀਤਾ। ਨਹਿਰੂ ਜੀ ਦੇਖਦਿਆਂ ਹੀ ਦੁੜਕੀ ਲਾ ਕੇ ਬੰਗਲੇ ਦੇ ਬਰਾਂਡੇ ਵਿਚ ਆ ਕੇ ਖਲੋਤੇ। ਉਹਨਾਂ ਲਈ ਅੰਦਰੋਂ ਕੁਰਸੀ ਆ ਗਈ।

ਨਹਿਰੂ ਜੀ ਨੇ ਸਤਿਗੁਰਾਂ ਨੂੰ ਕਿਹਾ— "ਤੁਸੀਂ ਵੀ ਕੁਝ ਮੰਗ ਲਓ। ਸਾਰੀਆਂ ਧਿਰਾਂ ਕੁਝ ਨ ਕੁਝ ਮੰਗ ਰਹੀਆਂ ਹਨ।"

ਸਤਿਗੁਰੂ ਪ੍ਰਤਾਪ ਸਿੰਘ ਜੀ ਅਚਾਨਕ ਗੰਭੀਰ ਹੋ ਗਏ। ਬੋਲੇ— 'ਅਸੀਂ ਅੰਗਰੇਜ਼ ਕੋਲੋਂ ਮੰਗੀਏ ? ਮੰਗਣ ਨਾਲ ਵੀ ਕੁਝ ਮਿਲਿਐ ? ਸਾਨੂੰ ਤਾਂ ਆਜ਼ਾਦੀ ਚਾਹੀਦੀ ਹੈ। ਅਸੀਂ ਅਜ਼ਾਦੀ ਦੀ ਲੜਾਈ ਵਿਚ ਤੁਹਾਡੇ ਨਾਲ ਹਾਂ। ਅੰਗਰੇਜ਼ ਅਗੇ ਝੁੱਕ ਕੇ ਕੁਝ ਨਹੀਂ ਲੈਣਾ ਚਾਹੁੰਦੇ।"

ਪੰਡਿਤ ਨਹਿਰੂ ਨਿਰੁੱਤਰ ਹੋ ਗਏ।

ਅਗਲੇ ਦਿਨ ਲਈ ਉਸੇ ਬੰਗਲੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਚਾਹ ਪਾਰਟੀ ਦਾ ਸੱਦਾ ਪ੍ਰਵਾਨ ਕਰਕੇ ਨਹਿਰੂ ਜੀ ਸੀਸਲ ਹੋਟਲ ਦੇ ਰਾਹ ਪੈ ਗਏ।

ਰਾਤ ਦੀ ਗੱਡੀ ਅਸੀਂ ਜ਼ਰੂਰ ਪਰਤ ਜਾਣਾ ਸੀ। ਜੇਬਾਂ ਖਾਲੀ ਦਿਖਾਈ ਦਿਤੀਆਂ ਤਾਂ ਨਾਮਧਾਰੀ ਠੇਕੇਦਾਰ ਦੀ ਯਾਦ ਆਈ। ਜਦੋਂ ਮੈਂ ਠੇਕੇਦਾਰ ਕੋਲੋਂ ਕਿਰਾਇਆ ਲੈ ਕੇ ਸਟੇਸ਼ਨ ਪੁੱਜਾ ਤਾਂ ਗਿਆਨੀ ਅਜਮੇਰ ਸਿੰਘ ਮੈਨੂੰ ਉਡੀਕਦੇ ਉਬਾਸੀਆਂ ਲੈ ਰਹੇ ਸਨ ਕਿਉਂਕਿ ਪਿਛਲੀ ਰਾਤ ਠੇਕੇਦਾਰ ਦੇ ਬੰਗਲੇ ਦੀ ਖਿੜਕੀ ਖੁਲ੍ਹੀ ਰਹਿਣ ਕਰਕੇ ਕੋਈ ਛੋਟੀ ਜਿਹੀ ਬਦਲੀ ਸਾਨੂੰ ਭਿਉਂ ਗਈ ਸੀ ਅਤੇ ਉਹਦੀ ਸਿਲ੍ਹ ਅਜੇ ਤੱਕ ਨਹੀਂ ਸੀ ਗਈ। ਪਰ ਇਕ ਦਿਨ ਦੀ ਸ਼ਿਮਲੇ ਦੀ ਯਾਤਰਾ ਵਿਚ ਇਨਾ ਕੁਝ ਵੇਖਿਆ ਅਤੇ ਘੋਖਿਆ ਸੀ ਕਿ ਸਿਲ੍ਹ ਨੂੰ ਮਹਿਸੂਸ ਨਾ ਕਰਦਿਆਂ ਪੂਰੀ ਸ਼ਾਨ ਨਾਲ ਅਸੀਂ ਵਾਪਸੀ ਸਫਰ ਲਈ ਚਲ ਪਏ ਅਤੇ ਹੌਲੀ ਹੌਲੀ ਸ਼ਿਮਲੇ ਦੀਆਂ ਪਹਾੜੀਆਂ ਪਿਛੇ ਛੁਟਦੀਆਂ ਗਈਆਂ ਜਿਥੇ ਹਿੰਦੁਸਤਾਨ ਦੀ ਅਜ਼ਾਦੀ ਦਾ ਫੈਸਲਾ ਹੋ ਰਿਹਾ ਸੀ।

—ਵਰਿਆਮ ਅਗਸਤ ੧੯੭੭

## ਕੀਲ ਲੈਣ ਵਾਲੀ ਮੁਸਕਰਾਹਟ

ਅੱਜ ਤੋਂ ਚਾਲੀ ਵਰ੍ਹੇ ਪਹਿਲਾਂ ਭੈਣੀ ਸਾਹਿਬ ਦੀ ਰੇਤਲੀ ਧਰਤੀ 'ਤੇ ਸਤਿਗੁਰੂ ਜਗਜੀਤ ਸਿੰਘ ਦੀ ਜਿਸ ਸਰਸਬਜ਼ ਮੁਸਕਰਾਹਟ ਦਾ ਅਨੁਭਵ ਹੋਇਆ ਸੀ ਉਸਦਾ ਪ੍ਰਭਾਵ ਅੱਜ ਵੀ ਜਿਉਂ ਦਾ ਤਿਉਂ ਮਨ ਦੀਆਂ ਪਰਤਾਂ ਵਿਚ ਸਮਾਇਆ ਹੋਇਆ ਹੈ। ਨਾਮਧਾਰੀ ਮਹਾ ਵਿਦਿਆਲੇ ਦੀਆਂ ਬਚੀਆਂ ਖੁਚੀਆਂ ਕੰਧਾਂ ਨਾਲ ਕੰਨ ਲਾ ਕੇ ਜਦੋਂ ਵੀ ਅਤੀਤ ਦੀਆਂ ਯਾਦਾਂ ਵਿਚ ਗੁਆਚਣ ਦਾ ਮੌਕਾ ਮਿਲਿਆ ਹੈ, ਟੱਲੀਆਂ ਵਾਂਗ ਛਣਕਦਾ ਹਾਸਾ ਜਾਂ ਫਿਰ ਅਤੀਤ ਦੇ ਪ੍ਰਛਾਵਿਆਂ 'ਚੋਂ ਕਿਸੇ ਕੀਲ ਲੈਣ ਵਾਲੀ ਮੁਸਕਰਾਹਟ ਦਾ ਝਾਉਲਾ ਪਿਆ ਹੈ।

ਬਚਪਨ ਵਿਚ ਈਰਖਾ ਦਵੈਤ ਅਤੇ ਆਪੋ ਵਿਚ ਛੋਟੇ ਮੋਟੇ ਟਕਰਾਓ ਵੀ ਹੁੰਦੇ ਹਨ ਪਰ ਮੇਰੀ ਯਾਦ ਵਿਚ ਅਜਿਹਾ ਕੋਈ ਲਮਹਾ ਨਹੀਂ ਕਿ ਸਾਡਾ ਕਦੇ ਸਤਿਗੁਰੂ ਜਗਜੀਤ ਸਿੰਘ ਨਾਲ ਟਕਰਾਓ ਹੋਇਆ ਹੋਵੇ। ਓਦੋਂ ਉਹਨਾਂ ਦੀ ਵਿਕਸਤ ਹੋ ਰਹੀ ਸਖਸ਼ੀਅਤ ਵਿਚੋਂ ਜਿਨਾਂ ਵਿਲਖਣਤਾਵਾਂ ਦਾ ਝਾਉਲਾ ਪੈਂਦਾ ਸੀ, ਉਹਨਾਂ ਅਗੇ ਛੋਟੇ ਮੋਟੇ ਰੋਸੇ ਜਾਂ ਮਨ ਵਿਚ ਉਠੀ ਈਰਖਾ ਦੇ ਕੋਈ ਅਰਥ ਨਹੀਂ ਰਹਿ ਜਾਂਦੇ।

ਬਚਪਨ ਨੂੰ ਛੱਡ ਕੇ ਅਸੀਂ ਜ਼ਿੰਦਗੀ ਦੇ ਵਿਸ਼ਾਲ ਖੇਤਰ ਵਿੱਚ ਕੁੱਦਣ ਲਈ ਜਦੋਂ ਬਹੁਤ ਕੁਝ ਪੁਰਾਣਾ ਛੱਡ ਕੇ ਅਤੇ ਨਵਾਂ ਕੁਝ ਗ੍ਰਹਿਣ ਕਰ ਕੇ ਜ਼ਿੰਦਗੀ ਦੇ ਦੋਰਾਹੇ ਉਤੇ ਆ ਕੇ ਖਲੋਤੇ ਤਾਂ ਬੇਅੰਤ ਜੀ (ਭਵਿਖ ਦੇ ਸਤਿਗੁਰੂ ਜਗਜੀਤ ਸਿੰਘ) ਦੀ ਉਭਰਦੀ ਸ਼ਖ਼ਸੀਅਤ ਵਿਚੋਂ ਸਾਨੂੰ ਹੋਰ ਵੀ ਚੀਕਨੇ ਚੀਕਨੇ ਪਾਤ ਦਿਖਾਈ ਦੇਣ ਲੱਗੇ।

ਮੇਰੀ ਯਾਦ ਵਿਚ ਕੁਝ ਅਜਿਹੇ ਲਮਹੇ ਅਜੇ ਵੀ ਤਾਜ਼ਾ ਹਨ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੁਸਕਰਾਹਟ ਨੇ ਦਿਲਬਰੀ ਦਿਤੀ, ਆਪਣੇ ਅਤੇ ਨਾਮਧਾਰੀ ਸਮਾਜ ਨਾਲ ਜੋੜੀ ਰੱਖਣ ਦੀ ਪ੍ਰੇਰਨਾ ਦਿਤੀ।

......ਇਕ ਵਾਰ ਜਦੋਂ ਭੈਣੀ ਸਾਹਿਬ ਚੇਚਕ ਦਾ ਪ੍ਰਕੋਪ ਸੀ ਅਤੇ ਸਤਿਗੁਰੂ ਜਗਜੀਤ ਸਿੰਘ ਤੇ ਮਹਾਰਾਜ ਬੀਰ ਸਿੰਘ

ਵੀ ਇਸ ਦਾ ਸ਼ਿਕਾਰ ਸਨ, ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੁਲਾ ਕੇ– ਕਿਹਾ- "ਅੱਜ ਤੇਰਾ ਇਮਤਿਹਾਨ ਹੈ। ਹੁਣੇ ਸੰਗਰੂਰ ਜਾਣਾ ਅਤੇ ਓਥੋਂ ਗੁਲਾਬ ਦੇ ਅਰਕ ਦੀਆਂ ਦੋ ਬੋਤਲਾਂ ਲਿਆਉਣੀਆਂ ਹਨ। (ਓਥੇ ਗੁਲਾਬ ਦੇ ਅਰਕ ਦੀ ਇਕ ਵਿਸ਼ੇਸ਼ ਦੁਕਾਨ ਸੀ)

ਮੈਂ ਝੱਟ ਤਿਆਰ ਹੋ ਗਿਆ। ਸਿਆਲ ਦੇ ਦਿਨ ਸਨ। ਲੁਧਿਆਣੇ ਤੋਂ ਰਾਤ ਦੀ ਗੱਡੀ ਧੂਰੀ ਪੁੱਜਾ ਤਾਂ ਪਤਾ ਲਗਿਆ ਕਿ ਸੰਗਰੂਰ ਨੂੰ ਏਥੋਂ ਸਵੇਰੇ ਗੱਡੀ ਬਦਲਣੀ ਪਵੇਗੀ। ਸਾਰੀ ਰਾਤ ਇਕ ਪਤਲੀ ਜਿਹੀ ਚਾਦਰ ਵਿਚ ਗੁਜ਼ਾਰੀ। ਸਵੇਰੇ ਸੰਗਰੂਰ ਪੁੱਜ ਕੇ ਦੁਕਾਨ ਲੱਭੀ ਅਤੇ ਅਰਕ ਲੈ ਕੇ ਸ਼ਾਮ ਤਕ ਭੈਣੀ ਸਾਹਿਬ ਪਹੁੰਚ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀਵਾਨ ਵਿਚ ਸਨ। ਸਿੱਧਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਡੇਰੇ ਪੁੱਜਾ ਜਿਥੇ ਖੁਡੀ ਵਾਲਾ ਹਕੀਮ ਮੌਜੂਦ ਸੀ। ਅਰਕ ਠੀਕ ਅਤੇ ਉਸੇ ਦੁਕਾਨ ਦੇ ਹੋਣ ਦਾ ਪ੍ਰਮਾਣ ਲੈ ਕੇ ਤੁਰਨ ਲੱਗਾ ਤਾਂ ਸਤਿਗੁਰੂ ਜਗਜੀਤ ਸਿੰਘ ਨੇ ਇਸ਼ਾਰੇ ਨਾਲ ਬੁਲਾਇਆ। ਮੇਰੇ ਉਹਨਾਂ ਕੋਲ ਸਰਕ ਜਾਣ ਤੋਂ ਉਹ ਮੁਸਕਰਾਏ। ਮੂੰਹੋਂ ਕੁਝ ਨਹੀਂ ਬੋਲੇ। ਪਰ ਉਹਨਾਂ ਦੇ ਬੀਮਾਰੀ ਨਾਲ ਫਿੱਕੇ ਪੈ ਗਏ ਚਿਹਰੇ ਉੱਤੇ ਜੋ ਭਾਵ ਸਨ, ਉਹ ਮੇਰੇ ਪ੍ਰਤੀ ਕ੍ਰਿਤੱਗਤਾ ਦੇ ਸਨ ਹਾਲਾਂ ਕਿ ਕ੍ਰਿਤੱਗ ਮੈਂ ਸਾਂ ਜਿਸ ਨੂੰ ਇਕ ਛੋਟੀ ਜਿਹੀ ਸੇਵਾ ਦਾ ਮੌਕਾ ਦਿਤਾ ਗਿਆ ਸੀ ਜੋ ਮੈਨੂੰ ਕੋਈ ਇਮਤਿਹਾਨ ਨਹੀਂ ਸੀ ਜਾਪਿਆ।

....੧੯੪੪-੪੫ ਦੀ ਗੱਲ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਲਾਹੌਰ ਮੇਕਲੋਡ ਰੋਡ ਉੱਤੇ ਪ੍ਰਸਿੱਧ ਡੈਂਟਿਸਟ ਡਾ: ਕੌਲ ਕੋਲ ਆਪਣੇ ਦੰਦਾਂ ਸਬੰਧੀ ਕੋਈ ਮਸ਼ਵਰਾ ਲੈਣ ਆਏ। ਡਾ. ਕੌਲ ਤੋਂ ਅਗਲੀ ਕੋਠੀ ਵਿਚ ਪੰਜਾਬ ਕਮਿਊਨਿਸਟ ਪਾਰਟੀ ਦਾ ਦਫਤਰ ਸੀ। ਸ. ਸੋਹਨ ਸਿੰਘ ਜੋਸ਼ ਨੂੰ ਪਤਾ ਲੱਗਿਆ, ਉਹ ਡਾ. ਕੌਲ ਦੀ ਕੋਠੀਓਂ ਬਾਹਰ ਨਿਕਲਣ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਾਰਟੀ ਦਫਤਰ ਲੈ ਆਏ। ਸਾਰਾ ਦਫਤਰ ਦਿਖਾਇਆ। ਮੈਂ ਤੇ ਪ੍ਰੇਮ ਧਵਨ (ਹੁਣ ਫਿਲਮੀ ਗੀਤਕਾਰ ਅਤੇ ਉਦੋਂ ਕਮਿਊਨਿਸਟ ਜਲਸਿਆਂ ਵਿਚ ਗੀਤ ਗਾਉਂਦਾ ਹੁੰਦਾ ਸੀ।) ਇਕ ਕਮਰੇ ਵਿਚ ਬੁਖਾਰ ਨਾਲ ਪਏ ਸਾਂ। ਸਾਡੇ ਕਮਰੇ ਵਿਚ ਜਦੋਂ ਆਏ ਤਾਂ ਮੈਂ ਦੇਖਿਆ, ਸਤਿਗੁਰੂ ਜਗਜੀਤ ਸਿੰਘ ਵੀ ਨਾਲ ਸਨ। ਵਾਪਸੀ ਤੇ ਜਦੋਂ ਪੌੜੀਆਂ ਉਤਰਦਿਆਂ ਮਾਰਕਸੀ ਨੇਤਾ ਡਾ. ਭਾਗ ਸਿੰਘ (ਸਵਰਗੀ) ਨੇ ਕਿਹਾ– "ਮਹਾਰਾਜ, ਐਹ ਵੀ ਤੁਹਾਡਾ ਸ਼ਿਸ਼ ਹੈ, ਇਹਨੂੰ ਤੁਸੀਂ ਬੁਲਾਇਆ ਹੀ ਨਹੀਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਵਲ ਦੇਖਦਿਆਂ ਕਿਹਾ– "ਮੈਂ ਕਿਹੜਾ ਇਹਨੂੰ ਭੈਣੀ ਸਾਹਿਬ ਗੱਡੇ ਹਿਕਣ ਤੇ ਲਾਇਆ ਹੋਇਆ ਸੀ।"

ਉਹਨਾਂ ਨੇ ਮੇਰੇ ਭੈਣੀ ਸਾਹਿਬ ਤੋਂ ਚਲੇ ਆਉਣ ਕਰਕੇ ਹਿਰਖ ਦਾ ਪ੍ਰਗਟਾਵਾ ਕੀਤਾ ਸੀ, ਪਰ ਦੂਜੇ ਪਲ ਮੈਂ ਦੇਖਿਆ– ਮੇਰੇ ਗੰਭੀਰ ਹੋ ਗਏ ਚਿਹਰੇ ਨੂੰ ਦੇਖਦਿਆਂ ਸਤਿਗੁਰੂ ਜਗਜੀਤ ਸਿੰਘ ਆਪਣੀ ਸਦਾ ਬਹਾਰ ਮੁਸਕਰਾਹਟ ਦੀ ਸਰਚਲਾਈਟ ਮੇਰੇ ਉੱਤੇ ਸੁਟ ਰਹੇ ਸਨ। ਪਲ ਵਿਚ ਗੰਭੀਰਤਾ ਜਾਂਦੀ ਰਹੀ।

......੧੯੪੬ ਨੂੰ 'ਸਤਿਜੁਗ' ਦੀ ਐਡੀਟਰੀ ਦਾ ਇਕ ਹੋਰ ਦੌਰ ਆਇਆ ਪਰ ਕਿਸੇ ਪ੍ਰਬੰਧਕ ਨਾਲ ਮਾਮੂਲੀ ਜਿਹੀ ਗੱਲ ਤੇ ਝਗੜਾ ਹੋ ਜਾਣ ਕਾਰਨ ਗਰਮੀਆਂ ਦੀ ਇਕ ਦੁਪਹਿਰ ਨੂੰ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਹਰੋਂ ਦੌਰੇ ਤੋਂ ਪਰਤੇ ਤਾਂ ਮੇਰਾ ਕੇਸ ਤਿਆਰ ਹੁੰਦਿਆਂ ਦੇਰ ਨਹੀਂ ਲੱਗੀ। ਮੈਨੂੰ ਬੁਲਾ ਕੇ ਮਹਾਰਾਜ ਬੀਰ ਸਿੰਘ ਰਾਹੀਂ ਕਹਿ ਦਿਤਾ ਗਿਆ ਕਿ ਮੇਰੀਆਂ ਸੇਵਾਵਾਂ ਖਤਮ। ਗੋਲ ਛੱਪਰ ਤੋਂ ਜ਼ਰਾ ਹਟਵੀਂ ਖਲੋਤੀ ਮੋਟਰ ਦਾ ਇੰਜਨ ਅਜੇ ਗਰਮ ਹੀ ਸੀ–ਮੈਂ ਲਾਲ ਸਿੰਘ ਡਰਾਈਵਰ ਨੂੰ ਕਿਹ "ਇਜਾਜ਼ਤ ਲਓ ਤੇ ਮੈਨੂੰ ਕਟਾਣੀ ਤਕ ਛੱਡ ਆਓ।"

ਲਾਲ ਸਿੰਘ ਛੱਡ ਆਇਆ।

੧੯੪੬ ਦੀਆਂ ਆਮ ਚੋਣਾਂ ਨੇੜੇ ਸਨ। ਇਕ ਦਿਨ ਪਤਾ ਲਗਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਲਾਹੌਰ ਹੀ ਹਨ ਅਤੇ ਬਾਹਰ ਨਹਿਰ ਦੇ ਕੰਢੇ ਸ. ਧਿਆਨ ਸਿੰਘ ਪੱਥਰਾਂ ਵਾਲਿਆਂ ਦੀ ਕੋਠੀ ਦੀਵਾਨ ਹੈ। ਸ. ਸੋਹਨ ਸਿੰਘ ਜੋਸ਼, ਜਗਜੀਤ ਸਿੰਘ ਆਨੰਦ ਅਤੇ ਇਕ ਅੱਧ ਹੋਰ ਕਾਮਰੇਡ, ਫੀਰੋਜ਼ਪੁਰ ਤੋਂ ਚੋਣ ਲੜ ਰਹੇ ਗਦਰੀ ਬਾਬਾ ਨਿਧਾਨ ਸਿੰਘ ਦੇ ਹੱਕ ਵਿਚ ਨਾਮਧਾਰੀ ਵੋਟਾਂ ਦੀ ਪ੍ਰਵਾਨਗੀ ਲਈ ਮੈਨੂੰ ਨਾਲ ਲੈ ਕੇ ਕੋਠੀ ਆਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਰਿਆਂ ਦਾ ਬਹੁਤ ਸਤਿਕਾਰ ਕੀਤਾ ਪਰ ਮੈਨੂੰ ਦੇਖ ਕੇ ਬੋਲੇ– "ਇਹਨੂੰ ਨਾਲ ਕਿਉਂ ਲਿਆਏ ਹੋ ?"

ਮੈਂ ਹੋਰ ਕੁਝ ਸੁਨਣ ਤੋਂ ਪਹਿਲਾਂ ਹੀ ਬਾਹਰ ਬਰਾਂਡੇ ਵਿਚ ਆ ਖਲੋਤਾ। ਤਦੇ ਹੀ ਮੈਂ ਆਪਣੇ ਮੋਢਿਆਂ ਉਤੇ ਕਿਸੇ ਦੇ ਹੱਥਾਂ ਦੀ ਛੋਹ ਮਹਿਸੂਸ ਕੀਤੀ। ਪਿਛੇ ਮੁੜ ਕੇ ਦੇਖਿਆ। ਸਤਿਗੁਰੂ ਜਗਜੀਤ ਸਿੰਘ ਜੀ ਪੁਛ ਰਹੇ ਸਨ– "ਕੀ ਹਾਲ ਹੈ।" ਉਹਨਾਂ ਦੇ ਮੂੰਹ ਤੇ ਉਹੋ ਚਿਰ-ਪਰੀਚਤ ਮੁਸਕਰਾਹਟ ਸੀ।

ਕਈ ਵਾਰ ਨਾਮਧਾਰੀ ਸਮਾਜ ਤੋਂ ਬਹੁਤ ਦੂਰ ਚਲੇ ਜਾਣ ਦਾ ਅਹਿਸਾਸ ਆ ਘੇਰਦਾ ਰਿਹਾ ਹੈ ਅਤੇ ਇਹ ਤੌਖਲਾ ਵੀ ਕਿ ਹੁਣ ਪਿਛੇ ਮੁੜਨਾ ਸੰਭਵ ਨਹੀਂ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀਲ ਲੈਣ ਵਾਲੀ ਮੁਸਕਰਾਹਟ ਹਮੇਸ਼ਾਂ ਮੈਨੂੰ ਉਹਨਾਂ ਦੇ ਆਪਣੇ ਵਲ ਅਤੇ ਨਾਮਧਾਰੀ ਸਮਾਜ ਵਲ ਖਿੱਚਣ ਵਿਚ ਵਿਜਈ ਰਹੀ ਹੈ।

ਵਰਿਆਮ ਦਸੰਬਰ ੧੯੭੮-ਜਨਵਰੀ ਫਰਵਰੀ
੧੯੭੯ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ

ਕਵਿਤਾ

## ਚਿੱਟੀ ਉੱਨ ਦੀ ਮਾਲਾ

—ਸੰਤੋਖ ਸਿੰਘ ਧੀਰ

ਚੰਨ ਦੀ ਚਾਨਣੀ ਵਿਚ,
ਭੈਣੀ ਦੀਆਂ ਟਿੱਬੀਆਂ
ਚਿੱਟੀ ਉੱਨ ਦੀ, ਮਾਲਾ ਬਣੀਆਂ
ਸਤਿਲੁਜ ਦੀਆਂ ਲਹਿਰਾਂ ਨਾਲ
ਚਿੱਟੀ, ਗੁੰਦੀ ਹੋਈ, ਉੱਨ ਦੀ ਮਾਲਾ।

ਚਿੱਟੀ, ਉੱਨ ਦੀ ਮਾਲਾ ਦੇ
ਗੋਲ ਗੋਲ ਮਣਕੇ
ਅੱਗ ਦੀਆਂ ਡਲੀਆਂ ਬਣੇ
ਫ਼ਰੰਗੀ ਨੂੰ ਕੱਢ
ਭੈਣੀ ਦੀ, ਪੰਜਾਬ ਦੀ, ਭਾਰਤ ਦੀ
ਜੰਜ਼ੀਰ ਕੱਟ।
ਗਊ ਨੂੰ ਮਾਰਨ ਵਾਲੇ
ਗਰੀਬਾਂ ਦਾ ਖ਼ੂਨ ਪੀਣ ਵਾਲੇ
ਬੁੱਚੜ ਦੀ ਤਲਵਾਰ ਰੋਕੋ।

ਫ਼ਰੰਗੀਆਂ ਦੀਆਂ ਤੋਪਾਂ
ਉੱਨ ਦੀ ਚਿੱਟੀ ਮਾਲਾ ਦੇ
ਨਿੱਕੇ ਨਿੱਕੇ,
ਗੋਲ ਗੋਲ
ਮਣਕਿਆਂ ਤੋਂ ਡਰੀਆਂ
ਉਹ ਹੋਲੀਆਂ
ਉਹ ਗਰਜੀਆਂ
ਉਹ ਧੂੰਆਂਧਾਰ ਹੋਈਆਂ
ਤੇ ਅੱਗ ਬਰਸਾਉਣ ਲੱਗੀਆਂ!

ਨਿੱਕੇ ਨਿੱਕੇ,
ਗੋਲ ਗੋਲ
ਉੱਨ ਦੀ ਮਾਲਾ ਦੇ ਮਣਕੇ
ਫ਼ਰੰਗੀ ਦੀਆਂ ਤੋਪਾਂ ਨਾਲ
ਹੱਸਦੇ ਤੇ ਖੇਡਦੇ।

ਗੀਤ

## ਸਦ ਬਖਸ਼ਿੰਦ

—ਅਮਰੀਕ ਸਿੰਘ

ਗੁਰੂ ਜਗਜੀਤ ਮੇਰਾ ਸਦ ਬਖਸ਼ਿੰਦ ਹੈ,
ਸਾਰੇ ਹੀ ਜਗਤ ਦਾ ਉਹ ਰੋਜ਼ੀ ਦਿਹੰਦ ਹੈ।

ਇਹਦੇ ਜਿਹਾ ਦੁਨੀਆ ਤੇ ਕਿਸੇ ਨਹੀਂ ਹੋਵਣਾਂ,
ਸਾਡਾ ਇਹਨੇ ਜਨਮਾਂ ਦਾ ਧੋ ਦਿਤਾ ਧੋਵਣਾਂ,
ਕੱਢਤਾ ਗਰੀਬੀ ਵਾਲਾ ਸਾਰਾ ਗੰਦ-ਮੰਦ ਹੈ,
ਗੁਰੂ ਜਗਜੀਤ ਮੇਰਾ ਸਦ ਬਖਸ਼ਿੰਦ ਹੈ।

ਇਹਦੇ ਕਾਰਨਾਮੇ ਸਾਰੇ ਜੱਗ ਤੋਂ ਨਿਰਾਲੇ ਨੇ,
ਧਰਤੀ ਦੇ ਉੱਤੇ ਹੀ ਸਵਰਗ ਦਿਖਾਲੇ ਨੇ,
ਸਾਰਾ ਹੀ ਜਹਾਨ ਇਹਦਾ ਅਹਿਸਾਨ ਮੰਦ ਹੈ,
ਗੁਰੂ ਜਗਜੀਤ ਮੇਰਾ ਸਦ ਬਖਸ਼ਿੰਦ ਹੈ।

ਆਪਣਿਆਂ ਸੇਵਕਾਂ ਦੇ ਦੁੱਖ ਨਾ ਸਹਾਰਦਾ,
ਸਾਰੇ ਕੰਮ ਛੱਡ ਸਾਡੀ ਵਿਗੜੀ ਸਵਾਰਦਾ,
ਝੱਟ ਸੁਲਝਾਂਦਾ ਸਾਰੀ ਤਾਣੀ ਅਤੇ ਤੰਦ ਹੈ,
ਗੁਰੂ ਜਗਜੀਤ ਮੇਰਾ ਸਦ ਬਖਸ਼ਿੰਦ ਹੈ।

ਨਜ਼ਰਾਂ ਦੇ ਨਾਲ ਉਹ ਨਿਹਾਲ ਕਰੀ ਜਾਂਦਾ ਏ,
ਏਸ ਦਰ ਝੁਕੇ ਨਾ ਜੋ ਸਦਾ ਪਛਤਾਂਦਾ ਏ,
ਚਰਨਾਂ 'ਚ ਬਹੀਏ ਆਉਂਦਾ ਪਰਮ ਅਨੰਦ ਹੈ,
ਗੁਰੂ ਜਗਜੀਤ ਮੇਰਾ ਸਦ ਬਖਸ਼ਿੰਦ ਹੈ।

ਚਰਨਾਂ ਦੀ ਧੂੜ ਜਦੋਂ ਪਾਈ 'ਅਮਰੀਕ' ਨੇ,
ਹੋ ਗਏ ਸਾਰੇ ਉਹਦੇ ਕਾਰਜ ਹੀ ਠੀਕ ਨੇ,
ਮਸਤੀ ਚ ਰਹਿੰਦਾ ਤਾਂਹੀ ਉਹਦਾ ਬੰਦ ਬੰਦ ਹੈ,
ਗੁਰੂ ਜਗਜੀਤ ਮੇਰਾ ਸਦ ਬਖਸ਼ਿੰਦ ਹੈ।

---

## ਰੁਬਾਈਆਂ/ਨਵਰਾਹੀ ਘੁਗਿਆਣਵੀ

ਸੱਤਾ ਨੂੰ ਹਥਿਆਉਣ ਵਾਸਤੇ, ਧਰਮ ਦੀ ਹੋਏ ਕੁਵਰਤੋਂ।
ਪਾੜ ਪਾਉਣ ਦੀ ਪੁੱਠੀ ਸਿੱਖਿਆ, ਦਿਉ ਨਾ ਰੱਬ ਦੇ ਘਰ ਤੋਂ।
ਪਰ ਇਹ ਨੇਤਾ ਬਾਜ਼ ਨਾ ਆਉਂਦੇ, ਚੱਲਦੇ ਰਹਿਣ ਕੁਚਾਲਾਂ;
'ਨਵਰਾਹੀ' ਟੁਰ ਜਾਣ ਅੰਤ ਨੂੰ, ਖ਼ਾਲੀ ਹੱਥੀਂ ਧਰਤੋਂ।

"ਮਜ਼ਹਬ ਨਹੀਂ ਸਿਖਾਉਂਦਾ ਸਾਨੂੰ, ਵੈਰ, ਵਿਰੋਧ, ਲੜਾਈ।"
ਇਹ ਤਾਂ ਸਾਡੇ ਸਨਮੁੱਖ ਕਰਦਾ, ਸਾਪ੍ਰਤੱਖ ਸੱਚਾਈ।
ਇਸ ਤੋਂ ਸਾਨੂੰ ਚਾਨਣ ਮਿਲਦਾ, ਰਾਹ ਰੁਸ਼ਨਾਏ ਜਾਂਦੇ;
'ਨਵਰਾਹੀ' ਮਜ਼ਹਬ ਦਾ ਕਰਤੱਵ, ਸੇਵਾ ਲੋਕ-ਭਲਾਈ।

# ਨਾਮਧਾਰੀ ਸ਼ਹੀਦ

—ਸੁਰਜੀਤ ਸਿੰਘ 'ਅਮਰ'

ਨਾਮਧਾਰੀਏ ਸੂਰਮਿਆਂ ਦੀ ਦੁਨੀਆਂ ਵਿੱਚ ਹੈ ਸ਼ਾਨ ਨਿਰਾਲੀ।
ਜਾਨਾਂ ਵਾਰ ਕੇ ਆਪਣੀਆਂ ਇਹ ਕਰਦੇ ਭਾਰਤ ਦੀ ਰਖਵਾਲੀ।

ਸਿੱਧੇ ਸਾਦੇ ਬੰਦੇ ਨੇ ਇਹ- ਚਿੱਟੇ ਸਾਦੇ ਕੱਪੜੇ ਪਾਂਦੇ।
ਭੈੜੇ ਰਸਮਾਂ ਤਾਈਂ ਹਟਾ ਕੇ, ਇਹ ਲੋਕਾਂ ਦਾ ਰਾਹ ਰੁਸ਼ਨਾਂਦੇ।

ਗਊ ਗਰੀਬ ਦੀ ਰਖਿਆ ਦੇ ਲਈ ਹੱਸ ਹੱਸ ਕੇ ਹਰ ਦੁੱਖ ਨੇ ਸਹਿੰਦੇ।
ਚੰਗਾ ਜੀਵਨ ਜੀਣ ਲਈ ਇਹ, ਨਸ਼ਿਆਂ ਕੋਲੋਂ ਦੂਰ ਨੇ ਰਹਿੰਦੇ।

ਨਾ ਤੇ ਆਪ ਡਰਾਉਣ ਕਿਸੇ ਨੂੰ, ਨਾ ਹੀ ਹੈਣ ਕਿਸੇ ਤੋਂ ਡਰਦੇ।
ਦਸਾਂ ਨਵ੍ਹਾਂ ਦੀ ਕਿਰਤ ਕਮਾਈ ਕਰਕੇ ਹੈਣ ਗੁਜ਼ਾਰਾ ਕਰਦੇ।

ਸਤਿਗੁਰ ਰਾਮ ਸਿੰਘ ਦੇ ਚੇਲੇ ਉਹਦੀ ਰੀਤ ਚਲਾਈ ਜਾਂਦੇ।
ਨੇਕੀ ਵਾਲੇ ਰਾਹ ਤੇ ਚੱਲ ਕੇ ਜੀਵਨ ਸਫਲ ਬਣਾਈ ਜਾਂਦੇ।

ਵੈਰ ਕਿਸੇ ਦੇ ਨਾਲ ਨਹੀਂ ਹੈ, ਸਭ ਦੇ ਨਾਲ ਹੈ ਪਿਆਰ ਇਹਨਾਂ ਦਾ।
ਏਸ ਲਈ ਤਾਂ ਸਾਰੇ ਲੋਕੀ ਕਰਦੇ ਨੇ ਸਤਿਕਾਰ ਇਹਨਾਂ ਦਾ।

ਚੰਗੇ ਹੈਣ ਅਸੂਲ ਇਨ੍ਹਾਂ ਦੇ ਉੱਚਾ ਹੈ ਕਿਰਦਾਰ ਇਨ੍ਹਾਂ ਦਾ।
ਦਿਲ ਨੂੰ ਬੜਾ ਸਕੂਨ ਹੈ ਆਉਂਦਾ, ਜਦ ਕਰੀਏ ਦੀਦਾਰ ਇਨ੍ਹਾਂ ਦਾ

ਅੰਗਰੇਜ਼ਾਂ ਦਾ ਰਾਜ ਸੀ ਏਥੇ, ਉਹ ਕਰਦੇ ਸੀ ਧੱਕੇਸ਼ਾਹੀ।
ਏਸੇ ਕਾਰਨ ਭਾਰਤੀਆਂ ਦੀ ਕੀਤੀ ਉਹਨਾਂ ਬੜੀ ਤਬਾਹੀ।

ਸ਼ਹਿਰ ਮਲੇਰ ਕੋਟਲੇ ਅੰਦਰ, ਰਹਿੰਦੇ ਸੀ ਬੁੱਚੜ ਹੱਤਿਆਰੇ।
ਗਊਆਂ ਤਾਈਂ ਮਾਰ ਮਾਰ ਕੇ ਉਹ ਕਰਦੇ ਸੀ ਮੰਦੇ ਕਾਰੇ।

ਨਾਮਧਾਰੀਆਂ ਨੇ ਤੱਕਿਆ ਤਾਂ ਏਸ ਜ਼ੁਲਮ ਨੂੰ ਸਹਿ ਨਾ ਸੱਕੇ।
ਡਾਢਾ ਦੁੱਖ ਹੋਇਆ ਉਹਨਾਂ ਨੂੰ ਚੈਨ ਨਾਲ ਉਹ ਬਹਿ ਨਾ ਸੱਕੇ।

ਹੱਥਾਂ ਵਿੱਚ ਤਲਵਾਰਾਂ ਫੜ ਕੇ ਉਹ ਸੀ ਫਿਰ ਮੈਦਾਨ 'ਚ ਆਏ।
ਗਊਆਂ ਨੂੰ ਜੋ ਕੋਂਹਦੇ ਹੈਸਨ, ਸਾਰੇ ਬੁੱਚੜ ਮਾਰ ਮੁਕਾਏ।

ਬੁੱਚੜਾਂ ਨੂੰ ਸ਼ਹਿ ਦੇਵਨ ਵਾਲੇ, ਹਾਕਿਮ ਹੈ ਸੀ ਦਿਲ ਦੇ ਮਾੜੇ।
ਸਾਰੇ ਨਾਮਧਾਰੀਏ ਫੜ ਕੇ ਉਹਨਾਂ ਜੇਲ੍ਹਾਂ ਦੇ ਵਿੱਚ ਤਾੜੇ।

ਫਿਰ ਜੇਹਲਾਂ ਦੇ ਵਿੱਚੋਂ ਕੱਢ ਕੇ ਵੀਰਾਂ ਨੂੰ ਬਾਹਰ ਲੈ ਆਏ।
ਇਕ ਇਕ ਕਰਕੇ ਸਾਰੇ ਯੋਧੇ ਉਹਨਾਂ ਤੋਪਾਂ ਨਾਲ ਉਡਾਏ।

ਹਰ ਥਾਂ ਹਾਹਾਕਾਰ ਸੀ ਮੱਚੀ ਜਦ ਇਹ ਖੂਨੀ ਸਾਕਾ ਹੋਇਆ।
ਵੀਰਾਂ ਉੱਤੇ ਹੋਏ ਜ਼ੁਲਮ ਨੂੰ ਸੁਣ ਕੇ ਸਾਰਾ ਜੱਗ ਸੀ ਰੋਇਆ।

ਬਿਸ਼ਨ ਸਿੰਘ ਸੀ ਨਾਮ ਓਸ ਦਾ ਉਹ ਹੈਸੀ ਇਕ ਬਾਲ ਪਿਆਰਾ।
ਖ਼ੂਨ ਓਸ ਦਾ ਖੌਲਣ ਲੱਗਾ, ਵੇਖ ਕੇ ਇਹ ਪੁਰ ਦਰਦ ਨਜ਼ਾਰਾ।

ਕੋਲ ਖੜ੍ਹਾ ਸੀ ਗੋਰਾ ਅਫਸਰ ਉਸ ਪਾਪੀ ਦਾ ਨਾਮ ਸੀ ਕਾਵਨ।
ਨਿਰਦੋਸ਼ਾਂ ਤੇ ਜ਼ੁਲਮ ਕਰਨ ਲਈ ਬਹੁਤ ਹੋਇਆ ਬਦਨਾਮ ਸੀ ਕਾਵਨ।

ਬਿਸ਼ਨ ਸਿੰਘ ਨੇ ਅੱਗੇ ਹੋ ਕੇ ਫੜ ਲਈ ਉਸ ਜ਼ਾਲਿਮ ਦੀ ਦਾੜ੍ਹੀ।
ਇਹ ਤੱਕ ਕੇ ਘਬਰਾ ਗਏ ਸਾਰੇ, ਆਖਣ ਗੱਲ ਹੋਈ ਏ ਮਾੜੀ।

ਕੋਸ਼ਿਸ਼ ਬੜੀ ਛੁਡਾਣ ਦੀ ਕੀਤੀ ਪਰ ਉਸ ਦਾੜ੍ਹੀ ਨੂੰ ਨਾ ਛੱਡਿਆ।
ਫਿਰ ਅੱਗੇ ਹੋ ਕੇ ਦੁਸ਼ਟਾਂ ਨੇ ਬਿਸ਼ਨ ਦਿਆਂ ਹੱਥਾਂ ਨੂੰ ਵੱਢਿਆ।

ਵੇਖਣ ਵਾਲੇ ਲੋਕਾਂ ਨੂੰ ਸੀ, ਇਸ ਗੱਲ ਦੀ ਹੋਈ ਹੈਰਾਨੀ।
ਏਨੀ ਛੋਟੀ ਉਮਰ ਦੇ ਬੱਚੇ ਕੀਤੀ ਏ ਵੱਡੀ ਕੁਰਬਾਨੀ।

ਇਸੇ ਤਰ੍ਹਾਂ ਵਰਿਆਮ ਸਿੰਘ ਸੀ, ਜਿਸਦਾ ਹੈਸੀ ਕੱਦ ਛੁਟੇਰਾ।
ਜਾਨ ਆਪਣੀ ਵਾਰਨ ਦੇ ਲਈ ਆਇਆ ਕਰਕੇ ਵੱਡਾ ਜੇਰਾ।

ਉਹ ਕਾਤਿਲ ਨੂੰ ਆਖਣ ਲੱਗਾ ਵੀਰਾਂ ਵਾਂਗ ਸਜ਼ਾ ਦੇ ਮੈਨੂੰ।
ਮੈਂ ਉਹਨਾਂ ਦੇ ਕੋਲ ਹੈ ਜਾਣਾ, ਤੋਪ ਦੇ ਨਾਲ ਉੜਾ ਦੇ ਮੈਨੂੰ।

ਨਓਸ ਕਿਹਾ ਤੇਰਾ ਕੱਦ ਹੈ ਛੋਟਾ ਤੋਪ ਬਰਾਬਰ ਆ ਨਹੀਂ ਸਕਦਾ।
ਏਸ ਲਈ ਮੈਂ ਸਿੰਘਾ! ਤੈਨੂੰ, ਤੋਪ ਦੇ ਨਾਲ ਉੜਾ ਨਹੀਂ ਸਕਦਾ।

ਇਹ ਸੁਣ ਕੇ ਵਰਿਆਮ ਸਿੰਘ ਨੇ ਇਕ ਨਵੀਂ ਤਰਕੀਬ ਲੜਾਈ।
ਉੱਥੋਂ ਇੱਟਾਂ ਕੱਠੀਆਂ ਕਰਕੇ ਇਕ ਉੱਚੀ ਜੇਹੀ ਥੜ੍ਹੀ ਬਣਾਈ।

ਉਸ ਤੇ ਖੜ੍ਹ ਕੇ ਆਖਣ ਲੱਗਾ, ਪੂਰਾ ਕੱਦ ਹੋ ਗਿਆ ਮੇਰਾ।
ਤੋਪ ਦੇ ਨਾਲ ਉੜਾ ਦੇ ਮੈਨੂੰ, ਤੱਕਣਾ ਏ ਅਜ ਜ਼ੋਰ ਮੈਂ ਤੇਰਾ।

ਉਹ ਮੈਦਾਨ 'ਚ ਡਟ ਗਿਆ ਤਾਂ, ਉਹਨਾਂ ਤੋਪ ਦੇ ਨਾਲ ਉੜਾਇਆ।
ਹੱਸ ਹੱਸ ਕੇ ਕੁਰਬਾਨੀ ਕੀਤੀ, ਜਗ ਵਿਚ ਉੱਚਾ ਰੁਤਬਾ ਪਾਇਆ।

ਸੰਨ ਅਠਾਰਾਂ ਸੌ ਬਹੱਤਰ, ਸਤਾਰਾਂ ਅਠਾਰਾਂ ਜਨਵਰੀ ਦਿਨ ਸੀ।
ਵੀਰਾਂ ਜਦੋਂ ਸ਼ਹਾਦਤ ਪਾਈ ਇਹੀ ਉਹ ਇਤਿਹਾਸਕ ਦਿਨ ਸੀ।

ਹੱਸ ਹੱਸ ਕੇ ਕੁਰਬਾਨ ਹੋ ਗਏ, ਹੋਣ ਨਹੀਂ ਦਿੱਤੀ ਦੇਸ਼ ਦੀ ਹਾਨੀ।
ਕਿਵੇਂ ਭੁਲਾਈ ਜਾ ਸਕਦੀ ਏ ਨਾਮਧਾਰੀਆਂ ਦੀ ਕੁਰਬਾਨੀ।

ਸਾਡੇ ਲਈ ਸ਼ਹਾਦਤ ਪਾ ਕੇ 'ਅਮਰ' ਹੋ ਗਏ ਵੀਰ ਪਿਆਰੇ।
ਆਓ! ਉਨਾਂ ਦੇ ਚਰਨਾਂ ਦੇ ਵਿਚ ਰਲਕੇ ਸੀਸ ਝੁਕਾਈਏ ਸਾਰੇ।

*੧੩੦, ਸਰਾਭਾ ਨਗਰ,*
*ਹੁਸ਼ਿਆਰਪੁਰ ਰੋਡ, ਜਲੰਧਰ-੪*

# ਦੋ ਗ਼ਜ਼ਲਾਂ

—ਕੇ. ਕੇ. ਊਸ਼ਾ

ਰੋਜ਼ਾਨਾ ਮੇਰੇ ਘਰ ਦੀ ਪਰਦੱਖਣਾ ਕਰਦੀ ਏ ਚਾਨਣੀ।
ਪਰ ਮੇਰੇ ਘਰ ਦੇ ਨੇੜੇ ਨਾ ਹਰਦੀ ਏ ਚਾਨਣੀ।

ਹੌਕਿਆਂ ਦੇ ਬਲਦੇ ਸਮੁੰਦਰ ਏਸ ਦਿਲ ਦੇ ਅੰਦਰ
ਸੜ ਨਾ ਜਾਵੇ ਖੌਰੇ ਏਸ ਲਈ ਡਰਦੀ ਏ ਚਾਨਣੀ।

ਆਪ ਦੁੱਧ ਤੋਂ ਵੀ ਚਿੱਟਾ ਰੇਸ਼ਮੀ ਪਹਿਨਾਵਾ ਪਾ ਕੇ,
ਮੱਸਿਆ ਦੀ ਕਾਲੀ ਰਾਤ ਤੋਂ ਪਰਦਾ ਕਰਦੀ ਏ ਚਾਨਣੀ।

ਮੇਰੇ ਦਿਲ ਦੀ ਕਾਲ ਕੋਠੜੀ ਦੇ ਬੂਹੇ ਨਾ ਤੱਕਦੀ ਕਦੇ,
ਇੰਝ ਸੂਰਜ, ਚੰਨ ਤਾਰਿਆਂ ਦਾ ਪਾਣੀ ਭਰਦੀ ਏ ਚਾਨਣੀ।

ਆਪਣੀਆਂ ਲਿਟਾਂ 'ਚ ਹਰ ਸ਼ਿੰਗਾਰ ਦੇ ਗਜਰੇ ਜੜਦੀ ਏ,
ਮੇਰੇ ਕੰਬਖ਼ਤ ਸੁੰਨੇ ਦਿਲ ਦਾ ਸ਼ਿੰਗਾਰ ਨਾ ਕਰਦੀ ਏ ਚਾਨਣੀ।

ਮੈਂ ਤਾਂ ਲੋਚਦੀ ਹਾਂ ਕਿ ਇਹ ਮੇਰੀ ਗਲਵਕੜੀ 'ਚ ਰਹੇ
ਪਰ ਪਤਾ ਨਹੀਂ ਕਿਉਂ ਮੇਰਾ ਹੱਥ ਨਾ ਫੜਦੀ ਏ ਚਾਨਣੀ।

ਕਰਦੀ ਹਾਂ ਮਿੰਨਤਾਂ ਕਿ ਕਰ ਤਰਸ ਗਰੀਬਾਂ 'ਤੇ ਵੀ
"ਊਸ਼ਾ" ਹਾਏ। ਇਹ ਤਾਂ ਬਸ ਅਮੀਰਾਂ ਦੀ ਬਰਦੀ ਏ ਚਾਨਣੀ।

(੨)

ਘਰ ਦਾ ਕਿੱਦਾਂ ਸਰਦਾ ਹੈ,
ਤੇਰੇ ਤੋਂ ਕੀ ਪਰਦਾ ਹੈ।

ਲੋਕ ਭਲਾਈ ਕਰਦਾ ਜੋ,
ਆਪ ਤਾਂ ਦੁਖੜੇ ਜਰਦਾ ਹੈ।

ਹੋ ਜਾਂਦੈ ਅਮਰ ਕਿ ਜੁ
ਦੇਸ਼ ਦੀ ਖਾਤਿਰ ਮਰਦਾ ਹੈ।

ਮਹਿਲ ਉਸਾਰੇ ਸਭ ਲਈ ਜੋ,
ਆਪ ਕੱਕਰ ਵਿੱਚ ਠਰਦਾ ਹੈ।

ਇਸ਼ਕ ਦੇ ਫੱਟ ਹਨ ਡੂੰਘੇਰੇ,
ਵਕਤ ਨਾ ਇਸਨੂੰ ਭਰਦਾ ਹੈ।

ਉਸਨੂੰ ਵੈਦ ਕਿਵੇਂ ਮੈਂ ਆਖਾਂ,
ਜਿਹੜਾ ਮਰਜ ਨ ਹਰਦਾ ਹੈ।

ਟੁਟ ਜਾਂਦੈ ਉਹ ਘੜਾ ਇੱਕ ਦਿਨ,
"ਊਸ਼ਾ" ਪਾਪਾਂ ਨਾਲ ਜੁ ਭਰਦਾ ਹੈ।

*੪੬/੬ ਪੂਰਨ ਰੋਡ*
*ਐਚ.ਐਚ. ਕਲੋਨੀ, ਜਲੰਧਰ ਕੈਂਟ*

# ਗ਼ਜ਼ਲ / *ਦਲਬੀਰ ਸਿੰਘ 'ਤਰਸ'*

ਹੈਵਾਨ ਬਣ ਤੂੰ ਜੀਅ ਲਿਆ, ਭਗਵਾਨ ਬਣ ਕੇ ਦੇਖ।
ਦਇਆ ਧਰਮ ਤੇ ਪ੍ਰੇਮ ਦਾ, ਮਹਿਮਾਨ ਬਣ ਕੇ ਦੇਖ।
ਜੋ ਕੁਝ ਅੱਖਾਂ ਨੂੰ ਭਾ ਗਿਆ, ਮਨ ਪਾਣ ਲਈ ਲਲਚਾ ਗਿਆ;
ਗ਼ੁਲਾਮ ਹੋ ਕੇ ਵੀ ਜੀਵਣਾ, ਜ਼ਰਾ ਇਨਸਾਨ ਬਣ ਕੇ ਦੇਖ।
ਇਹ ਝੂਠ ਦਗ਼ੇ ਫ਼ਰੇਬ ਦਾ, ਬਸਤਰ ਜੋ ਪਹਿਨਿਆਂ;
ਕਦ ਤੱਕ ਇਹ ਢਕੂ ਜ਼ਮੀਰ ਨੂੰ, ਬੁੱਧਵਾਨ ਬਣ ਕੇ ਦੇਖ।
ਅੱਜ ਪਿਓ ਧੀ ਆਪਣੀ ਨੂੰ, ਜੰਮਣੋਂ ਪਹਿਲਾਂ ਕੁਹ ਰਿਹਾ;
ਧੀਆਂ ਹੀ ਪੁੱਤਰ ਜਣਦੀਆਂ, ਇਹ ਫ਼ੁਰਮਾਨ ਬਣ ਕੇ ਦੇਖ।
ਮਚ ਰਹੀ ਤਕਦੀਰ ਅੱਜ, ਪੰਜ ਪਾਣੀਆਂ ਦੀ ਧਰਤ ਤੇ;
ਫ਼ਸਲ ਬੋਵਹੁ 'ਨਾਮ' ਦੀ, ਕਿਰਸਾਨ ਬਣ ਕੇ ਦੇਖ।
ਜੋ ਧਰਮ ਅਸਾਂ ਨੂੰ ਮਿਲ ਗਿਆ, ਸਭ ਪੋਥੀਆਂ ਵਿੱਚ ਬੰਦ ਹੈ;
ਹਰ ਰੋਜ਼ ਇਸ ਹੀ ਬਾਣੀ ਦਾ, ਵਰਦਾਨ ਬਣ ਕੇ ਦੇਖ।
ਧਰਤ ਇਹ ਪੰਜਾਬ ਦੀ, ਬਖਸ਼ਸ਼ ਕਰੀ ਪਿਆਰਿਆਂ;
ਸੀਸ ਦੀਏ ਪਰ ਸੀ ਨਾ ਕਰੀ, ਬਲੀਦਾਨ ਬਣ ਕੇ ਦੇਖ।
ਹੈਵਾਨ ਬਣ ਤੂੰ ਜੀਅ ਲਿਆ, ਭਗਵਾਨ ਬਣ ਕੇ ਦੇਖ।
ਦਇਆ ਧਰਮ ਤੇ ਪ੍ਰੇਮ ਦਾ, ਮਹਿਮਾਨ ਬਣ ਕੇ ਦੇਖ।

*ਸਿਡਨੀ, ਆਸਟ੍ਰੇਲੀਆ*

# ਗਲੀਆਂ ਪਿੰਡ ਦੀਆਂ

—ਅਜੈਬ ਸਿੰਘ

ਗਲ ਲੱਗ ਰੋਈ ਜਾਣ ਗਲੀਆਂ ਪਿੰਡ ਦੀਆਂ।
ਕਿਸ ਨੂੰ ਦੁਖ ਸੁਨਾਣ, ਗਲੀਆਂ ਪਿੰਡ ਦੀਆਂ।

ਏਦਾਂ ਫੁੱਟ ਫੁੱਟ ਰੋਣ, ਜਿਵੇਂ ਕੋਈ ਚਲ ਵਸਿਆ
ਆਈਆਂ ਦੇਣ ਮਕਾਣ, ਗਲੀਆਂ ਪਿੰਡ ਦੀਆਂ।

ਹਿਜਰਤ ਕਰ ਗਏ ਗੱਭਰੂ, ਦੂਜੇ ਦੇਸਾਂ ਨੂੰ
ਹੋ ਗਈਆਂ ਵੀਰਾਨ, ਗਲੀਆਂ ਪਿੰਡ ਦੀਆਂ।

ਜਿੱਥੇ ਭੀੜ ਭੜੱਕਾ, ਹਰਦਮ ਰਹਿੰਦਾ ਸੀ
ਪਈਆਂ ਸੁੰਨ-ਮਸਾਨ, ਗਲੀਆਂ ਪਿੰਡ ਦੀਆਂ।

ਭੱਈਏ ਹਰ ਥਾਂ ਪੱਠਾ-ਦੱਥਾ ਕਰਦੇ ਨੇ
ਇਨ੍ਹਾਂ ਤੋਂ ਅਨਜਾਣ, ਗਲੀਆਂ ਪਿੰਡ ਦੀਆਂ।

ਠੇਠ ਪੰਜਾਬੀ ਹੁਣ ਨਾ ਕੰਨੀਂ ਪੈਂਦੀ ਏ
ਸੁਣ ਹਿੰਦਕੋ ਹੈਰਾਨ, ਗਲੀਆਂ ਪਿੰਡ ਦੀਆਂ।

ਸੱਥਾਂ ਨੇ ਬੇਰੌਣਕ, ਹਾਸੇ ਗੁੰਮ ਹੋਏ
ਸੁੰਨ ਦਾ ਕਹਿਰ ਹੰਢਾਉਣ, ਗਲੀਆਂ ਪਿੰਡ ਦੀਆਂ।

ਸਮੇਂ ਦੀ ਅਦਲਾ ਬਦਲੀ ਕਾਰੇ ਕਰਦੀ ਏ
ਸਮਾਂ ਬੜਾ ਬਲਵਾਨ, ਗਲੀਆਂ ਪਿੰਡ ਦੀਆਂ।

*— ਅਸੀਸ ਦੀ ਮਾਲ, ਕਪੂਰਥਲਾ*

ਗੀਤ

## ਤਾਂ ਹੀ ਤੇਰੀ ਦੁਨੀਆਂ ਤੇ...

*—ਕਰਨੈਲ ਸਿੰਘ ਅਸਪਾਲ*

ਨਾਨਕ ਪਿਆਰਿਆ ਓ ਜਗ ਦੇ ਸਹਾਰਿਆ
ਤਾਂ ਹੀ ਤੇਰੀ ਦੁਨੀਆਂ ਤੇ ਹੁੰਦੀ ਵਡਿਆਈ ਏ।

ਹਿੰਦੂਆਂ ਦਾ ਗੁਰੂ ਏਂ ਤੇ ਮੋਮਨਾਂ ਦਾ ਪੀਰ ਤੂੰ।
ਦੁਖੀਆਂ ਦੇ ਲਈ ਬਣ ਆਇਆ ਅਕਸੀਰ ਤੂੰ।
ਪੰਡਿਤਾਂ ਮੁਲਾਣਿਆਂ ਨੂੰ ਦੱਸੀ ਤੈਂ ਪੜ੍ਹਾਈ ਏ,
ਤਾਂ ਹੀ ਤੇਰੀ ਦੁਨੀਆਂ ਤੇ ਹੁੰਦੀ ਵਡਿਆਈ ਏ।

ਘੱਲਿਆ ਪਿਤਾ ਨੇ ਸੌਦਾ ਖਰਾ ਕੋਈ ਕਰਨਾ ਏ।
ਨਾਨਕ ਨੇ ਕਿਹਾ ਪੇਟ ਭੁੱਖਿਆਂ ਦਾ ਭਰਨਾ ਏ।
ਸਾਧੂਆਂ ਦੇ ਪਿਛੇ ਮਾਰ ਪਿਤਾ ਕੋਲੋਂ ਖਾਈ ਏ,
ਤਾਂ ਹੀ ਤੇਰੀ ਦੁਨੀਆਂ ਤੇ ਹੁੰਦੀ ਵਡਿਆਈ ਏ।

ਜਾਕੇ ਸੁਲਤਾਨਪਰ ਮੋਦੀਖਾਨਾ ਖੋਲ੍ਹਿਆ।
ਤੱਕੜੀ ਨੂੰ ਫੜ ਬਾਬੇ ਤੇਰਾ ਤੇਰਾ ਤੋਲਿਆ।
ਖੋਲ੍ਹਿਆ ਭੰਡਾਰ ਆਵਾਜ਼ ਤੇਰਾਂ ਦੀ ਲਗਾਈ ਏ,
ਤਾਂ ਹੀ ਤੇਰੀ ਦੁਨੀਆਂ ਤੇ ਹੁੰਦੀ ਵਡਿਆਈ ਏ।

ਭਾਗੋ ਦੀਆਂ ਪੂੜੀਆਂ 'ਚੋਂ ਲਹੂ ਤੈਂ ਵਖਾਇਆ ਸੀ।
ਮਿੱਸੀਆਂ 'ਚੋਂ ਦੁੱਧ ਚੋ ਕੇ ਲਾਲੋ ਵਡਿਆਇਆ ਸੀ।
ਕਰੀ ਸੀ ਸਿਫ਼ਤ ਜੀਹਦੀ ਹੱਕ ਦੀ ਕਮਾਈ ਏ,
ਤਾਂ ਹੀ ਤੇਰੀ ਦੁਨੀਆਂ ਤੇ ਹੁੰਦੀ ਵਡਿਆਈ ਏ।

ਰਸ-ਭਿੰਨੀ ਬਾਣੀ ਵਿਚੋਂ ਅੰਮ੍ਰਿਤ ਹੈ ਡੁੱਲ੍ਹਦਾ,
ਨੇਤਰ ਗਿਆਨ ਵਾਲਾ ਤੀਸਰਾ ਹੈ ਖੁੱਲ੍ਹਦਾ
'ਅਸਪਾਲ' ਇਹਦੇ ਦਰ ਝੁਕਦੀ ਲੁਕਾਈ ਏ,
ਤਾਂ ਹੀ ਤੇਰੀ ਦੁਨੀਆਂ ਤੇ ਹੁੰਦੀ ਵਡਿਆਈ ਏ।

*ਪਿੰਡ ਤੇ ਡਾਕ. ਕਰੀਵਾਲਾ, ਜ਼ਿਲ੍ਹਾ ਸਿਰਸਾ*

## ਦੋ ਰੁਬਾਈਆਂ

ਪਿੰਡ ਗਿਆ ਤਾਂ ਕਣਕਾਂ ਵਿਚੋਂ ਕੁੱਪ ਦੇ ਦਰਸ਼ਣ ਹੋਏ।
ਸ਼ਾਮ ਪਈ ਤਾਂ ਧੁੰਦ 'ਚ ਪਸਰੀ ਚੁੱਪ ਦੇ ਦਰਸ਼ਣ ਹੋਏ।
ਚੁੱਲੇ ਲਾਗੇ ਮਿਲੀ ਸੁਣਨ ਨੂੰ ਫਿਰ ਅਜ ਠੇਠ ਪੰਜਾਬੀ
ਇਉਂ ਲੱਗਾ ਜਿਉਂ ਧੁੰਦ 'ਚੋਂ ਮੈਨੂੰ ਧੁੱਪ ਦੇ ਦਰਸ਼ਣ ਹੋਏ।

ਜੇ ਕੋਈ ਲੇਖਕ ਬਾਹਰੋਂ ਆ ਜਾਏ ਜੁੜ ਬੈਠਣ ਉਸ ਵੇਲੇ।
ਕਰਦੇ ਨੇ ਸਨਮਾਨ ਵੀ ਉਸਦਾ ਕੱਠੇ ਹੋ ਗੁਰ-ਚੇਲੇ।
ਉਦਾਂ ਉਸਦੀ ਉੱਠਦੇ ਬਹਿੰਦੇ ਨਿੰਦਿਆ ਕਰਦੇ ਰਹਿੰਦੇ
ਪਰ ਇਸ ਵੇਲੇ ਇਹ ਬਣ ਜਾਵਣ ਮਿੱਠੇ ਗੁੜ ਦੇ ਭੇਲੇ।

*—ਚਰਨ ਸੀਚੇਵਾਲਵੀ*

ਗੀਤ

## ਧੀਆਂ ਦੀ ਪੁਕਾਰ

*—ਪੂਰਨ ਸਿੰਘ 'ਨਿਰਾਲਾ'*

ਬਾਬਲਾ ਤੇ ਅੰਮੀਏ ਨਾ ਮੈਨੂੰ ਮਾਰ ਨੀ।
ਹੋਇਆ ਨਾ ਜਨਮ ਗਿਣੇਂ ਗੁਨਾਹਗਾਰ ਨੀ।

ਮੈਂ ਤਾਂ ਆਖਾਂ ਬਹੁਤਾ ਨਾ ਲਡਾਈਂ ਲਾਡ ਨੀ
ਤੰਗੀ-ਤੁੰਗੀ ਕੱਟ ਲੂੰ ਸਿਆਲ ਹਾੜ੍ਹ ਨੀ
ਫੇਰ ਵੀ ਮੈਂ ਬਹੁਤਾ ਹੀ ਕਰੂੰ ਪਿਆਰ ਨੀ
ਬਾਬਲਾ ਤੇ......

ਚਾਵਲਾ ਦੇ ਵਾਂਗੂੰ ਲਾਊਂ ਅਰਸ਼ੀਂ ਉਡਾਰੀਆਂ
ਉਹ ਵੀ ਪਛੋਤਾਣਗੇ ਜਿਨ੍ਹਾਂ ਨੇ ਧੀਆਂ ਮਾਰੀਆਂ
ਬਾਬਲੇ ਦੀ ਪੱਗ ਰੱਖੀ ਸੀ ਨਿਖਾਰ ਨੀ
ਬਾਬਲਾ ਤੇ......

ਤੂੰ ਨਾ ਹੁੰਦਾ ਬਾਬਲਾ ਜੇ ਦਾਦੀ ਮਾਰਦੇ
ਨਾਨੀ ਬਿਨਾਂ ਅੰਮੀ ਜੀ ਕਿਵੇ ਪਧਾਰਦੇ
ਬਣਦੀ ਨਾ ਜੋੜੀ ਥੋਡੀ ਨਰ-ਨਾਰ ਜੀ
ਬਾਬਲਾ ਤੇ......

ਬਚੀ-ਖੁੱਚੀ ਖਾ ਕੇ ਮੈਂ ਗੁਜ਼ਾਰਾ ਕਰਾਂਗੀ
ਖਿੜੇ ਮੱਥੇ ਦਾਜ ਤੋਂ ਬਗੈਰ ਵਰਾਂਗੀ
ਤੇਰੇ ਉਤੇ ਕੋਈ ਵੀ ਨਾ ਪਾਊ ਭਾਰ ਨੀ
ਬਾਬਲਾ ਤੇ.......

ਵੀਰਾਂ ਨਾਲ ਭੈਣਾਂ ਦਾ ਪਿਆਰ ਬਾਬਲਾ
ਰੱਖੜੀ ਦਾ ਦੱਸਦਾ ਤਿਉਹਾਰ ਬਾਬਲਾ
ਬੰਨ੍ਹਦੀਆਂ ਭੈਣਾਂ ਮੋਹ ਦੇ ਤੰਦ-ਤਾਰ ਨੀ
ਬਾਬਲਾ ਤੇ......

ਏਸ ਤਰ੍ਹਾਂ ਧੀਆਂ ਲੋਕ ਕਿਉਂ ਨੇ ਮਾਰਦੇ
ਰਹਿਣਗੇ ਕੁਆਰੇ ਮੁੰਡੇ ਸੰਸਾਰ ਦੇ
ਅੰਮੀਏ ਨਾ ਤੂੰ ਵੀ ਪੀਂਦੀ ਪਾਣੀ ਵਾਰ ਨੀ
ਬਾਬਲਾ ਤੇ.......

ਧਰਤੀ ਮਾਏਂ ਡੋਲਦਾ ਅਕਾਸ਼ ਨੀ
ਤੂੰਬਾ ਤੂੰਬਾ 'ਪੂਰਨ' ਕਰਾਵੇਂ ਲਾਸ਼ ਨੀ
ਵੈਰੀ ਵੀ ਨਹੀਂ ਮਾਰਦੇ ਨੇ ਐਸੀ ਮਾਰ ਨੀ
ਬਾਬਲਾ ਤੇ......

*ਐਲਨਾਬਾਦ (ਸਿਰਸਾ)*

# ਸ. ਗੁਰਬਖ਼ਸ਼ ਸਿੰਘ ਪ੍ਰੀਤ ਲੜੀ ਦੀ ਜੀਵਨ ਨਗਰ ਫੇਰੀ

—ਜਗਦੀਸ਼ ਸਿੰਘ

ਪਿਛਲੇ ਦਿਨੀਂ ਮੈਨੂੰ ਉਤੋੜਤੀ ਦੋ ਵਾਰ ਸਰਸਾ ਜ਼ਿਲ੍ਹਾ ਦੇ ਇਲਾਕਾ ਜੀਵਨ ਨਗਰ ਵਿਚ ਵਿਚਰਨ ਦਾ ਅਵਸਰ ਮਿਲਿਆ ਅਤੇ ਦੂਸਰੀ ਫੇਰੀ ਸਮੇਂ ਸਤਿਗੁਰੂ ਜਗਜੀਤ ਸਿੰਘ ਦੀ ਪਵਿੱਤਰ ਸੰਗਤ ਤੋਂ ਇਲਾਵਾ ਪੰਜਾਬੀ ਸਾਹਿਤ ਦੇ ਪਿਤਾਮਾ, ਸ. ਗੁਰਬਖਸ਼ ਸਿੰਘ ਪ੍ਰੀਤ ਲੜੀ, ਨਵਤੇਜ, ਬੀਬੀ ਓਮਾ ਸ. ਪ੍ਰੀਤਮ ਸਿੰਘ ਐਡੀਟਰ ਆਰਸੀ ਤੇ ਪ੍ਰੀਤਮ ਸਿੰਘ ਕਵੀ ਵਰਗੀਆਂ ਸਾਹਿਤਕ ਹਸਤੀਆਂ ਦੇ ਸਾਥ ਨੇ ਇਸ ਯਾਤਰਾ ਨੂੰ ਬਹੁਤ ਹੀ ਹੁਸੀਨ ਤੇ ਯਾਦਗਾਰੀ ਬਣਾ ਦਿਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ. ਗੁਰਬਖਸ਼ ਸਿੰਘ ਜੀ ਦੀ ਮਾਨਵੀ ਕਦਰਾਂ ਤੇ ਆਧਾਰਤ ਪ੍ਰਸਪਰ ਪ੍ਰੇਮ, ਪ੍ਰੀਤ ਲੜੀ ਦੇ ਸ਼ੁਰੂ ਹੋਣ ਤੋਂ ਹੀ ਪੈਦਾ ਹੋ ਗਿਆ ਸੀ। ਜਦੋਂ ਸਤਿਗੁਰੂ ਜੀ ਨੇ ਸਰਸੇ ਦੇ ਇਲਾਕੇ ਵਿਚ ਨਾਮਧਾਰੀਆਂ ਵੱਲੋਂ ਜ਼ਮੀਨ ਖਰੀਦ ਕੇ ਉਹਨਾਂ ਨੂੰ ਉਥੇ ਵਸਾਇਆ ਅਤੇ ਕਰੜੀ ਮੁਸ਼ੱਕਤ ਕਰਕੇ ਇਸ ਬੰਜਰ ਧਰਤੀ ਨੂੰ ਆਬਾਦ ਕੀਤਾ ਤਾਂ ਇਸ ਇਲਾਕੇ ਨੂੰ ਸ. ਗੁਰਬਖਸ਼ ਸਿੰਘ ਹੋਰਾਂ ਨੂੰ ਵਖਾਉਣ ਲਈ ਵੀ ਉਹਨਾ ਦੀ ਗੱਲਬਾਤ ਹੋਈ ਸੀ।

ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਲੋਕਵਾਸ ਨਾਲ ਸਰਦਾਰ ਜੀ ਦੀ ਜੀਵਨ ਨਗਰ ਫੇਰੀ ਪਿਛੇ ਹੀ ਪੈਂਦੀ ਗਈ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਵਿਚਾਰ ਆਪਣੇ ਦਿਲ ਵਿਚ ਰੱਖਿਆ।

ਪਿਛਲੇ ਸਾਲ ਮਾਤਾ ਜਗਜੀਤ ਕੌਰ ਦੇ ਦੇਹਾਂਤ ਕਾਰਨ ਸਰਦਾਰ ਜੀ ਦੇ ਸੇਹਤ ਬਹੁਤ ਫਿਰਕਮੰਦੀ ਦੀ ਹਾਲਤ ਤਕ ਅਪੜ ਗਈ ਸੀ। ਕਿਸੇ ਸਜਨ ਵੱਲੋਂ ਸਤਿਗੁਰੂ ਜੀ ਦੀ ਸੇਵਾ ਵਿਚ ਚਿਠੀ ਰਾਹੀ ਸਰਦਾਰ ਜੀ ਦੀ ਸੇਹਤ ਬਾਰੇ ਤੌਖਲਾ ਜ਼ਾਹਰ ਕੀਤਾ ਗਿਆ। ਸਰਦਾਰ ਜੀ ਥੋੜੇ ਸੇਹਤਯਾਬ ਹੋਏ ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਜੀਵਨ ਨਾਗਰ ਵਿਖਾਉਣ ਲਈ ਆਪਣੇ ਰੁਝੇਵਿਆਂ ਚੋਂ ਕੁਝ ਵੇਹਲ ਕਢਿਆ। ਆਪਣੀ ਕਾਰ ਭੇਜ ਕੇ ਉਹਨਾਂ ਨੂੰ ਜੀਵਨ ਨਗਰ ਲਿਆਂਦਾ। ਦਿੱਲੀ ਤੋਂ ਨਵਤੇਜ ਜੀ ਤੇ ਸ. ਪ੍ਰੀਤਮ ਸਿੰਘ ਜੀ ਵੀ ਪਹੁੰਚ ਗਏ ਅਤੇ ਜਲੰਧਰ ਤੋਂ ਕਵੀ ਜੀ ਤੇ ਮੈਂ।

ਭਾਵੇਂ ਸਰਦਾਰ ਜੀ ਦੀ ਸੇਹਤ ਬਾਰੇ ਫਿਕਰਮੰਦੀ ਤਾ ਹੈ ਸੀ ਅਤੇ ਉਤੋਂ ਏਨਾ ਲੰਮਾ ਸਫਰ ਪਰ ਉਹਨਾਂ ਦਾ ਕਾਰ ਵਿਚੋਂ ਬੜੀ ਹਿੰਮਤ ਨਾਲ ਉਤਰਨਾ, ਉਹਨਾਂ ਦਾ ਹਸ ਹੱਸ ਮਿਲਣਾ ਬੋਲਣਾ ਅਤੇ ਸਿਧਾ ਤੁਰਨਾ ਵੇਖ ਕੇ ਸਭ ਤੌਖਲੇ ਜਾਂਦੇ ਰਹੇ।

ਜੀਵਨ ਨਗਰ ਦਾ ਇਲਾਕਾ ਸਰਸਾ ਸ਼ਹਿਰ ਤੋਂ ੨੦ ਕੁ ਮੀਲ ਤੇ ਡਬਵਾਲੀ ਪਾਸੇ ਹੈ। ਇਹ ਇਲਾਕਾ ਅੰਨ ਤੇ ਨਰਮੇ ਦੀ ਉਪਜ ਵਿਚ ਭਾਰਤ ਭਰ ਚੋਂ ਸਿਰਮੌਰ ਰਿਹਾ ਹੈ ਅਤੇ ਇਸ ਇਲਾਕੇ ਦੇ ਕੋਈ ਵੀਹ ਪੰਝੀ ਪਿੰਡਾਂ ਵਿਚ ਨਾਮਧਾਰੀ ਸਿੰਘਾਂ ਦੀ ਘਣੀ ਵਸੋਂ ਹੈ। ਕਰੜੀ ਮੇਹਨਤ, ਸਾਦਗੀ ਗੁਰੂ ਪ੍ਰਤੀ ਸ਼ਰਧਾ, ਨਿਮ੍ਰਤਾ ਤੇ ਨਿਰਛਲਤਾ ਇਹਨਾਂ ਦੇ ਵਿਸ਼ੇਸ਼ ਗੁਣ ਹਨ।

ਇਸ ਇਲਾਕੇ ਦੀ ਕਹਾਣੀ ਬਹੁਤ ਦਿਲਚਸਪ ਹੈ ਕਿਸੇ ਜ਼ਮਾਨੇ ਵਿਚ ਇਸ ਇਲਾਕੇ ਦੀ ਧਰਤੀ ਤੇ ਜੰਡ ਕਰੀਰ ਤੇ ਕੰਢਿਆਲੇ ਮਲ੍ਹਿਆਂ ਦੇ ਘਣੇ ਜੰਗਲ ਹੀ ਜੰਗਲ ਸਨ। ਮੀਲਾਂ ਤਕ ਉਜਾੜ ਬੀਆਬਾਨ। ਧਰਤੀ ਮੀਂਹ ਨੂੰ ਤਰਸਦੀ ਰਹਿੰਦੀ। ਘਗਰ ਨਦੀ ਇਥੇ 'ਨਾਲੀ' ਦੇ ਨਾਮ ਹੇਠ ਲੰਘਦੀ ਪਰ ਜਾਂ ਤਾਂ ਉਸ ਵਿਚ ਪਾਨੀ ਨਾ ਆਉਂਦਾ ਜਾ ਫਿਰ ਬਰਸਾਤ ਵਿਚ ਤਬਾਹੀ ਤੇ ਬਰਬਾਦੀ ਦਾ ਸੁਨੇਹਾ ਲੈ ਕੇ ਆਉਂਦੀ ਕੋਈ ਰਾਹ ਸੜਕ ਨਹਿਰ ਆਦਿ ਨਹੀਂ ਸੀ। ਜੋ ਵਸੋਂ ਸੀ ਉਹ 'ਜਾਂਗਲੀ' ਕਿਸਮ ਦੇ ਬੰਦਿਆਂ ਦੀ। ਜਿਹੜੇ ਜੀਵਨ ਦੇ ਨਿਰਬਾਹ ਲਈ ਬਕਰੀਆਂ ਭੇਡਾਂ ਪਾਲਦੇ ਅਤੇ ਚੋਰੀ ਚਕਾਰੀ ਕਰਦੇ ਸਨ।

ਪਰ ਇਸ ਧਰਤੀ ਦੀ ਸਿਫਤ ਸਾਲਾਹ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਛਾਣਿਆ ਹੋਇਆ ਸੀ। ਏਧਰੋਂ ਲੰਘਦੇ ਇਸ ਦੇ ਛਿਪੇ ਗੁਣਾਂ ਨੂੰ ਉਹ ਪਛਾਣ ਗਏ ਸਨ। ਆਉਣ ਵਾਲੀ 'ਜੁਗ ਗਰਦੀ' ਨੂੰ ਅਨੁਭਵ ਕਰਦਿਆਂ ਆਪਣੀ ਪੂਜਯ ਮਾਤਾ ਜੀਵਨ ਕੌਰ ਜੀ ਦੇ ਉਦੇਸ਼ ਅਨੁਸਾਰ 'ਦਖਣ' ਵੱਲ ਸਿਖਾਂ ਲਈ ਸੁਰਖਿਅਤ ਥਾਂ ਉਹਨਾਂ ਭਾਲੀ ਸੀ ਪਰ ਇਸ ਨੂੰ ਪ੍ਰਾਪਤ ਕਰਨ ਅਤੇ ਆਬਾਦ ਕਰਨ ਲਈ ਦੇਰੀ ਹੁੰਦੀ ਗਈ। ਅੰਤ ਇਕ ਘਟਨਾ ਨੇ ਇਸ ਕਰਮ ਨੂੰ ਤੇਜ ਕਰਵਾਇਆ।

ਪਾਕਿਸਤਾਨ ਬਣ ਤੋਂ ਪਹਿਲਾਂ ਦੀਆਂ ਗੱਲਾਂ ਹਨ। ਇਲੈਕਸ਼ਨ ਦੇ ਦਿਨ ਸਨ। ਜ਼ਿਲਾ ਸਿਆਲਕੋਟ ਵਿਚ ਮਾਨਾਵਾਲਾ ਜਾਗੀਰਦਾਰ ਸਰਦਾਰ ਦੇ ਨਾਮਧਾਰੀ ਮੁਜ਼ਾਰੇ ਸਨ। ਸਰਦਾਰ ਆਪਣੀਆਂ ਅਤੇ ਮੁਜ਼ਾਰਿਆਂ ਦੀਆਂ ਵੋਟਾਂ ਅੰਗਰੇਜ਼ ਸਰਕਾਰ ਦੇ ਹੱਕ ਵਿਚ ਵਰਤਨਾ ਚਾਹੁੰਦੇ ਸਨ ਪਰ ਇਹ ਨਾਮਧਾਰੀ ਸਿੱਖ ਮੁਜ਼ਾਰੇ ਆਪਣੇ ਸਤਿਗੁਰੂ ਦੇ ਹੁਕਮ ਵਿਚ ਦੇਸ਼ ਭਗਤ ਤਾਕਤਾਂ ਲਈ ਵਚਨ ਬੱਧ ਸਨ। ਇਸੇ 'ਜੁਰਮ' ਬਦਲੇ ਉਹ ਮੁਜ਼ਾਰੇ ਬੇਦਖਲ ਕਰ ਦਿਤੇ ਗਏ। ਜਦੋਂ ਇਹ ਕਹਾਣੀ ਸਤਿਗੁਰਾਂ ਕੋਲ ਪੁਜੀ ਤਾਂ ਉਹਨ ਫੈਸਲਾ ਕਰ ਲਿਆ ਕਿ ਇਹਨਾਂ ਸਿਖਾਂ ਨੂੰ ਕਿਸੇ ਦੇ ਗੁਲਾਮ ਨਹੀਂ ਰਹਿਣ ਦੇਣਾ ਅਤੇ ਇਹਨਾਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦੇਣਾ ਹੈ।

ਬਸ ਏਸੇ ਗੱਲ ਨੇ ਇਸ ਇਲਾਕੇ ਦੇ ਭਾਗ ਜਗਾ ਦਿਤੇ।

ਕੋਈ ਪੌਣੇ ਛੇ ਸੌ ਮੁਰਬਾ ਜ਼ਮੀਨ ਚੂਰੂ ਦੇ ਸੇਠਾਂ ਨੇ ਇਕ ਅੰਗਰੇਜ਼ ਮਿ. ਸਕਿਨਰ ਤੋਂ ਢਾਈ ਲਖ ਰੁਪਏ ਤੋਂ ਖਰੀਦੀ ਸੀ। ਇਹ ਜ਼ਮੀਨ ੩੧ ਲੱਖ ਰੁਪਏ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਖਰੀਦੀ। ਸਿਖਾਂ ਨੇ ਧੜਾ ਧੜ ਪੈਸਾ ਗੁਰੂ ਕੇ ਖਜ਼ਾਨੇ ਜਮਾਂ ਕਰਾਇਆਂ। ਖਰੀਦ ਉਪਰੰਤ ਆਪ ਹੀ ਮੁਰਬੇਬੰਦੀ ਅਤੇ ਵੰਡ ਵੰਡਾਈ ਕੀਤੀ। ਇਸ ਜ਼ਮੀਨ ਨੂੰ ਅਬਾਦ ਕਰਨ ਵਿਚ ਆਉਂਦੀਆਂ ਔਕੜਾਂ ਤੇ ਮੁਸੀਬਤਾਂ ਨੇ ਸਿਖਾਂ ਦੇ ਮਨ ਡੁਲਾ ਦੇਣੇ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਲਾਸ਼ੇਰੀ ਦੇ ਕੇ ਹੌਸਲੇ ਕਾਇਮ ਰੱਖੇ। ਸੰਨ ਸੰਤਾਲੀ ਦੀ ਜੁਗ ਗਰਦੀ ਸਮੇਂ ਬਹੁਤੇ ਪਰਵਾਰ ਪਾਕਿਸਤਾਨੋਂ ਉਜੜ ਇਥੇ ਆ ਵਸੇ। ਉਹਨਾਂ ਨੂੰ ਇਥੇ ਨਿਵਾਜਿਆ, ਟਿਕਾਇਆ ਤੇ ਵਸਾਇਆ ਗਿਆ। ਉਹਨਾਂ ਮੀਲਾਂ ਬੱਧੀ ਜੰਗਲਾਂ ਨਾਲ ਜੂਝ ਕੇ ਉਹਨਾਂ ਦਾ ਸਫਾਇਆ ਕਰ ਦਿਤਾ। ਨਹਿਰਾਂ ਵੀ ਆ ਗਈਆਂ ਜਿਹੜੇ ਡੋਲ ਗਏ ਰਹਿ ਗਏ ਜਿਨ੍ਹਾਂ ਸਿਦਕ ਰੱਖਿਆ ਅੱਜ ਉਹ ਲਖਾਂ ਦੇ ਮਾਲਕ ਬਣ ਗਏ ਹਨ। ਇਸ ਇਲਾਕੇ ਵਿਚ ਸਤਿਗੁਰੂ ਜਗਜੀਤ ਜੀ ਦੀ ਅਗਵਾਈ ਵਿਚ ਸਿਖਾਂ ਨੇ ਹੀ ਪੱਕੀਆਂ ਸੜਕਾਂ ਅਤੇ ਰਸਤੇ ਬਣਾਏ ਅਤੇ ਹੋਰ ਵਿਕਾਸ ਦੇ ਕੰਮ ਕੀਤੇ ਹਨ ਜਿਨ੍ਹਾਂ ਕਾਰਨ ਇਹ ਇਲਾਕਾ ਹੁਣ ਬਹਿਸ਼ਤ ਬਣ ਗਿਆ ਹੈ।

ਸਾਡਾ ਡੇਰਾ ਜੀਵਨ ਨਗਰ ਕੋਠੀ (ਇਕ ਬਹੁਤ ਵਡੀ ਸਾਰੀ ਸਾਦਾ ਪਰ ਸਾਫ ਸੁਥਰੀ ਹਵੇਲੀ ਜੋ ਗੁਰੂ ਘਰ ਦਾ ਨਿਵਾਸ ਅਸਥਾਨ ਹੈ ਨੂੰ ਕੋਠੀ ਕਿਹਾ ਜਾਂਦਾ ਹੈ। ਇਹ ਹੀ ਸਾਰੇ ਇਲਾਕੇ ਦਾ ਮੁਖ ਅਸਥਾਨ ਹੈ।) ਤੋਂ ੩ ਮੀਲ ਦੀ ਵਿਥ ਦੇ ਬਣੇ ਛੋਟੇ ਜਿਹੇ ਪਿੰਡ ਮਸਤਾਨ ਗੜ ਵਿਚ ਬਣੀ ਇਕ ਹੋਰ ਕੋਠੀ ਵਿਚ ਸੀ। ਇਹ ਕੋਠੀ ਲੰਗਰ ਦੀ ਜ਼ਮੀਨ ਵਿਚਕਾਰ ਮਾਡਰਨ ਢੰਗ ਨਾਲ ਬਣੀ ਹੋਈ ਹੈ। ਬਾਹਰ ਵਧੀਆ ਘਾਹ ਵਾਲਾ ਲਾਅਨ ਵਿਚ ਮਸਨੂਹੀ ਨਹਿਰ ਤੇ ਪਹਾੜੀ ਨੁਮਾ ਉਚਾਨ। ਇਕ ਪਾਸੇ ਬਹਤੁ ਉਚਾ ਹਵਾਈ ਪਖਾ ਹੈ ਜੋ ਹਵਾ ਨਾਲ ਹੀ ਚਲਦਾ ਰਹਿੰਦਾ ਹੈ ਅਤੇ ਇਸ ਦੇ ਨਾਲ ਹੀ ਉਹ ਖੂਹ ਵਿਚੋਂ ਪਾਣੀ ਖਿਚਦਾ ਰਹਿੰਦਾ ਹੈ। ਇਸ ਨੂੰ ਚਲਾਉਣ ਲਈ ਹੋਰ ਕਿਸੇ ਸ਼ਕਤੀ ਬਿਜਲੀ ਆਦਿ ਦੀ ਲੋੜ ਨਹੀਂ ਪੈਂਦੀ। ਨਾਲ ਦੇ ਹਿਸੇ ਵਿਚ ਤਗੜੀ ਹਵੇਲੀ ਵਿਚ ਡੰਗਰ, ਗਊਆਂ ਟਰੈਕਟਰ ਆਦਿਕ ਲਈ ਥਾਂ ਹੈ। ਇਹ ਸਾਰੀ ਜਗਹ ਹੀ ਪਹਿਲੇ ਦਲਦਲ ਸੀ ਜਿਸ ਨੂੰ ਪੂਰ ਕੇ ਇਕ ਵਧੀਆ ਥਾਂ ਬਣਾ ਲਿਆ ਗਿਆ ਹੈ। ਇਹ ਕੋਠੀ ਅਤੇ ਪੱਖਾ ਚਾਰ ਚਾਰ ਮੀਲ ਤੋਂ ਦਿਖਾਈ ਦਿੰਦੇ ਹਨ। ਕੋਠੀ ਦੀ ਛੱਤ ਉਪਰ ਚੜ੍ਹ ਕੇ ਵੇਖਿਆਂ ਆਲੇ ਦੁਆਲੇ ਦੇ ਪਿੰਡ ਅਤੇ ਮੀਲਾਂ ਬੱਧੀ ਪਧਰੇ ਖੇਤਾਂ ਵਿਚ ਨਰਮੇ ਦੀਆਂ ਫੁਟੀਆਂ ਅਤੇ ਝੋਨੇ ਦੀ ਵਿਛੀ ਪੀਲੀ ਚਾਦਰ ਇਜ ਲਗਦੀ ਸੀ ਜਿਵੇਂ ਧਰਤੀ ਮਾਂ ਚਿਟੇ ਫੁਲਾਂ ਵਾਲੀ ਫੁਲਕਾਰੀ ਲੈ ਕੇ ਬਿਰਾਜ਼ ਰਹੀ ਹੋਵੇ।

ਪਹਿਲੇ ਦਿਨ ਦੇ ਪ੍ਰੋਗਰਾਮ ਵਿਚ ਸ੍ਰੀ ਜੀਵਨ ਨਗਰ ਦੀ ਗਊ ਸ਼ਾਲਾ, ਸੰਤ ਨਗਰ ਤੇ ਜਗਜੀਤ ਨਗਰ ਪਿੰਡਾਂ ਵਿਚਕਾਰ ਨਰਮੇ ਦੀ ਨਵੀਂ ਤਿਆਰ ਕੀਤੀ ਵਰਾਇਟੀ ਅਤੇ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਦਿਆਲਾ ਵੇਖਣ ਜਾਣਾ ਸੀ। ਕਿਉਂਕਿ ਇਹ ਸਾਰਾ ਪ੍ਰੋਗਰਾਮ ਸ. ਗੁਰਬਖ਼ਸ਼ ਸਿੰਘ ਜੀ ਕਰਕੇ ਬਣਿਆ ਸੀ ਇਸ ਲਈ ਉਹਨਾਂ ਦੀ ਸਿਹਤ ਦਾ ਵਿਸ਼ੇਸ਼ ਖਿਆਲ ਕਰਕੇ ਪ੍ਰੋਗਰਾਮ ਉਲੀਕਿਆ ਗਿਆ ਸੀ। ਭਾਵੇਂ ਇਹ ਪ੍ਰੋਗਰਾਮ ਸੰਖੇਪ ਜਿਹਾ ਹੀ ਲਗਦਾ ਸੀ ਪਰ ਸਰਦਾਰ ਜੀ ਦੀ ਹਰ ਗੱਲ ਵਿਚ ਡੂੰਘੀ ਦਿਲਚੱਸਪੀ ਅਤੇ ਉਹਨਾਂ ਦੀ ਸਫਰ ਨੂੰ ਬਰਦਾਸ਼ਤ ਕਰ ਲੈਣ ਦੀ ਹਿੰਮਤ ਕਾਰਨ ਕਾਫੀ ਸਮਾਂ ਲਗ ਗਿਆ। ਸਭ ਤੋਂ ਪਹਿਲਾਂ ਸ੍ਰੀ ਜੀਵਨ ਨਗਰ ਦੀ ਗਊਸ਼ਾਲਾ ਵੇਖੀ ਜਿਸ ਨੇ ਹਿੰਦੁਸਤਾਨ ਭਰ ਵਿਚੋਂ ਦੁੱਧ ਮੁਕਾਬਲਿਆਂ 'ਚ ਅੱਵਲ ਆਉਣ ਵਾਲੀਆਂ ਗਊਆਂ ਪੈਦਾ ਕੀਤੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮੌਜੂਦਾ ਸਤਿਗੁਰੂ ਜੀ ਦਾ ਗਊ ਪਾਲਨ ਅਤੇ ਨਸਲ ਸੁਧਾਰਨ ਵਿਚ ਬਹੁਤ ਹੀ ਯੋਗਦਾਨ ਹੈ। ਇਸ ਗਊ ਸ਼ਾਲਾ ਵਿਚ ਹਰਿਆਣਾ ਅਤੇ ਸਾਹੀਵਾਲ ਨਸਲ ਦੀਆਂ ਬਹੁਤ ਸੁੰਦਰ ਗਾਵਾਂ ਦੇਖੀਆਂ। ਜਿਨ੍ਹਾਂ ਦੀ ਨਸਲ, ਵੰਸ਼, ਇਤਿਹਾਸ ਤੇ ਦੁੱਧ ਦਾ ਰਿਕਾਰਡ ਰਜਿਸਟਰਾਂ ਤੇ ਰੱਖਿਆ ਜਾਂਦਾ ਹੈ।

ਗਊਆਂ ਪਿਛੋਂ ਘੋੜਿਆਂ ਦਾ ਤਬੇਲਾ ਵੇਖਿਆ ਜਿਥੇ ਬਹੁਤ ਵਧੀਆ ਘੋੜੇ ਸਨ। ਉਸ ਪਿਛੋਂ ਸਦਾ ਵਰਤ ਲੰਗਰ ਜੋ ਚੌਵੀ ਘੰਟੇ ਖੁਲਾ ਰਹਿੰਦਾ ਹੈ ਉਹ ਵੇਖਿਆ। ਬਿਰਧਾਂ ਦੀ ਸੇਵਾ ਸੰਭਾਲ ਲਈ ਬਣਾਇਆ ਆਸ਼ਰਮ ਵੇਖਿਆ ਅਤੇ ਫਿਰ ਨਰਮੇ ਦੀ ਨਵੀਂ ਵਰਾਇਟੀ ਵੇਖਣ ਗਏ। ਵਾਪਸੀ ਤੇ ਵਿਦਿਆਲੇ ਵਿਚ ਗਏ ਜਿਥੇ ਵਿਦਆਰਥੀਆਂ ਤੋਂ ਇਲਾਵਾ ਹੋਰ ਵੀ ਇਲਾਕਾ ਨਿਵਾਸੀ ਇਕਠੇ ਹੋਏ ਸਨ। ਵਿਦਿਆਰਥੀਆਂ ਨੇ ਬਹੁਤ ਰੌਚਕ ਪ੍ਰੋਗਰਾਮ ਪੇਸ਼ ਕੀਤਾ। ਰਾਗਾਂ ਵਿਚ ਸ਼ਬਦ ਗਇਣ ਨੂੰ ਆਏ ਪ੍ਰਾਹੁਣਿਆਂ ਨੇ ਬਹੁਤ ਪਸੰਦ ਕੀਤਾ। ਫਿਰ ਵਿਦਿਆਰਥੀਆਂ ਵੱਲੋਂ ਲੈਕਚਰ ਗੀਤ ਤੇ ਕਵਿਤਾਵਾਂ ਹੋਈਆਂ। ਚਾਹ ਅਤੇ ਲੱਸੀ ਦੇ ਝਗੜੇ ਨੂੰ ਦੋ ਵਿਦਿਆਰਥੀਆਂ ਨੇ ਗਾ ਕੇ ਸਮਾਂ ਬੰਨ ਦਿਤਾ। ਜੇ ਕੋਈ ਥਕਾਵਟ ਹੋਈ ਵੀ ਸੀ ਤਾਂ ਇਸ ਰੌਚਕ ਪ੍ਰੋਗਰਾਮ ਨੇ ਦੂਰ ਕਰ ਦਿਤੀ।

ਅਗਲੇ ਦਿਨ ਦੇ ਪ੍ਰੋਗਰਾਮ ਅਨੁਸਾਰ ਜੀਵਨ ਨਗਰ ਦੀ ਰੂਈ ਤੇ ਚੌਲਾਂ ਦੀ ਮਿਲ ਤੇ ਵਟੀ ਪਿੰਡ ਲਾਗੇ ਬਣਦੀ ਸੜਕ ਵੇਖ ਕੇ ਵਾਪਸ ਆ ਜਾਣਾ ਸੀ ਪਰ ਕਵੀ ਜੀ ਦੇ ਕਹਿਣ ਤੇ ਨਾਲ ਲਗਦੇ ਪਿੰਡ ਰਾਮਪੁਰ ਵਿਚ ਬਜ਼ੁਰਗ ਸਹਿਤਕਾਰ ਸੰਤ ਤਰਨ ਸਿੰਘ ਜੀ ਵਹਿਮੀ ਨੂੰ ਮਿਲਣ ਜਾਣ ਦਾ ਵੀ ਪ੍ਰੋਗਰਾਮ ਬਣ ਗਿਆ।

ਕਵੀ ਜੀ ਦਾ ਮੰਤਕ ਸੀ ਕਿ ਵਹਿਮੀ ਜੀ ਬਿਰਧ ਅਵਸਥਾ ਵਿਚ ਹਨ ਤੇ ਇਸ ਵੇਲੇ ਅਖਾਂ ਦੀ ਜੋਤ ਵੀ ਨਹੀਂ ਰਹੀ। ਉਹਨਾਂ ਨੂੰ ਸਾਹਿਤਕ ਲਗਨ ਏਨੀ ਹੈ ਕਿ ਕਿਸੇ ਸਕੂਲ ਦੀ ਪੜ੍ਹਾਈ ਤੋਂ ਬਗੈਰ ਹੀ ਅਨੇਕਾਂ ਪੁਸਤਕਾਂ ਲਿਖ ਕੇ ਨਾਮਧਾਰੀ ਪੰਥ ਨੂੰ ਦਿਤੀਆਂ ਹਨ ਅਤੇ ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸੰਬੰਧੀ ਗ੍ਰੰਥ 'ਜੱਸ ਜੀਵਨ' ਦੇ ਤਿੰਨ ਵੱਡੇ-ਵੱਡੇ ਹਿਸੇ ਪ੍ਰਕਾਸ਼ਤ ਕੀਤੇ ਹਨ। ਜੇ ਉਹਨਾਂ ਨੂੰ ਮਿਲਣ ਸ. ਗੁਰਬਖਸ਼ ਸਿੰਘ ਜੀ ਵਰਗੀ ਸਾਹਿਤਕ ਸ਼ਖਸੀਅਤ ਚਲੀ ਜਾਵੇ ਤਾਂ ਨਿਰਸੰਦੇਹ ਉਹਨਾਂ ਦੀ ਖੁਸ਼ੀ ਬੇਓੜਕੀ ਹੋਵੇਗੀ ਜੋ ਉਹਨਾਂ ਦੀ ਉਮਰ ਲਮੇਰੀ ਕਰਨ ਵਿਚ ਸਹਾਈ ਹੋਵੇਗੀ।

ਉਹਨਾਂ ਦਾ ਪਿੰਡ ਰਾਮਪੁਰ, ਨਾਲੀ (ਘਗਰ) ਤੋਂ ਪਾਰ ਸੀ। ਮਸਤਾਨ ਗੜ੍ਹ ਤੋਂ ਅਗੇ ਦਾ ਰਾਹ ਅਜੇ ਕੱਚਾ ਹੈ। ਨਦੀ ਦੇ ਉਪਰ ਪੁਲ ਨਹੀਂ। ਭਾਵੇਂ ਰਘਬੀਰ ਸਿੰਘ ਡਰਾਈਵਰ ਬੜੀ ਕੁਸ਼ਲਤਾ ਨਾਲ ਗੱਡੀ ਚਲਾਉਂਦਾ ਸੀ ਪਰ ਨਾਲੀ ਤੱਕ ਸੜਕ ਤੇ ਵਿਛੀਆਂ ਇਟਾਂ (ਪੱਕੀ ਸੜਕ ਬਨਾਉਣ ਦੀ ਤਿਆਰੀ ਲਈ) ਕਾਰਨ ਬਹੁਤ ਹਜੋਕੇ ਲਗਦੇ ਸਨ ਅਤੇ ਅਗੋਂ ਕੱਚੇ ਰਸਤੇ ਤੇ ਧੂੜ ਬਹੁਤ ਸੀ। ਸ. ਗੁਰਬਖਸ ਸਿੰਘ ਜੀ ਨੂੰ ਹੋ ਰਹੀ ਬੇਆਰਾਮੀ ਲਈ ਅਸੀਂ ਤਾਂ ਫਿਕਮੰਦ ਸਾ ਪਰ ਉਹ ਆਪ ਬਹੁਤ ਤਗੜੇ ਦਿਸ ਰਹੇ ਸਨ।

ਅਸੀਂ ਵਹਿਮੀ ਜੀ ਦੀ ਹਵੇਲੀ ਪਹੁੰਚੇ ਤਾ ਉਹ ਨਾਸ਼ਤਾ ਕਰ ਰਹੇ ਸਨ। ਸਾਡੇ ਪਹੁੰਚਣ ਦਾ ਪਤਾ ਤਾਂ ਲਗ ਗਿਆ ਪਰ ਦੇਖ ਨਹੀਂ ਸਨ ਸਕਦੇ ਕਿ ਕੌਣ ਆਇਆ ਹੈ। ਨਾਸ਼ਤੇ ਪਿਛੋਂ ਜਦੋਂ ਕਵੀ ਜੀ ਨੇ ਸਾਰਿਆਂ ਦਾ ਤੁਆਰਫ ਕਰਾਇਆ ਤਾਂ ਉਹਨਾਂ ਦੀ ਖੁਸ਼ੀ ਦੀ ਸੀਮਾ ਨਾ ਰਹੀ। ਸਾਰਿਆਂ ਨੂੰ ਗਲਵਕੜੀ ਵਿਚ ਲੈ ਕੇ ਮਿਲੇ। ਪਰਸਪਰ ਗੱਲਾਬਾਤਾਂ ਹੋਈਆਂ। ਸ. ਗੁਰਬਖਸ਼ ਸਿੰਘ ਹੋਰਾਂ ਕਿਹਾ ਕਿ ਉਹਨਾਂ ਨੂੰ ਇਥੇ ਪੁੱਜ ਕੇ ਬਹੁਤ ਖੁਸ਼ੀ ਹੋਈ ਹੈ। ਭਾਵੇਂ ਅਸੀਂ ਨਾਸ਼ਤਾ ਕਰ ਕੇ ਗਏ ਸਾਂ ਪਰ ਉਹਨਾਂ ਨੇ ਮਖਣ ਵਾਲੀ ਲੱਸੀ ਲੈ ਆਂਦੀ। ਮੈਂ ਤਾਂ ਲੱਸੀ ਤੋਂ ਪਰਹੇਜ਼ ਹੀ ਕੀਤਾ ਪਰ ਸ. ਗੁਰਬਖਸ਼ ਸਿੰਘ ਨਵਤੇਜ ਸਿੰਘ ਤੇ ਸ. ਪ੍ਰੀਤਮ ਸਿੰਘ ਆਰਸੀ ਨੇ ਲੱਸੀ ਪੀਤੀ ਪਰ ਮਖਣ ਤੋਂ ਬਗੈਰ। ਉਹਨਾਂ ਦੇ ਪਰਿਵਾਰ ਦੇ ਮੁੰਡਿਆਂ ਨੇ ਸਰਦਾਰ ਹੋਰਾਂ ਦੀ ਗੱਲ ਬਾਤ ਟੇਪ ਕੀਤੀ।

ਕਿਉਂਕਿ ਅਸੀਂ ਬਗੈਰ ਸੂਚਨਾ ਦੇ ਉਥੇ ਗਏ ਸੀ ਇਸ ਕਰਕੇ ਵਹਿਮੀ ਜੀ ਦੇ ਪਰਿਵਾਰ ਜਾਂ ਮਿਤਰ ਚਾਰੇ ਚੋਂ ਹੋਰ ਸਜਨ ਉਥੇ ਨਹੀਂ ਸਨ। ਉਹਨਾਂ ਦੇ ਵੱਡੇ ਸਪੁੱਤਰ ਸਾਧੂ ਸਿੰਘ ਕਿਸਾਨ ਵੀ ਕਿਤੇ ਬਾਹਰ ਸਨ। ਵਹਿਮੀ ਜੀ ਦੇ ਨਾਲ ਪਰਿਵਾਰਕ ਧਾਰਮਕ ਤੇ ਸਾਹਿਤਕ ਕਈ ਪ੍ਰਕਾਰ ਦੀਆਂ ਗੱਲਾਬਾਤਾਂ ਕੀਤੀਆਂ। ਵਾਪਸ ਮਸਤਾਨ ਗੜ੍ਹ ਆਣ ਤੇ ਮਹਾਰਾਜ ਬੀਰ ਸਿੰਘ ਜੀ ਨੇ ਦੂਰ ਦਰਾਜ਼ ਖੇਤਾਂ ਦੀ ਸੈਰ ਗਡੀ ਤੇ ਹੀ ਕਰਾਈ ਤੇ ਫੇਰ ਨਾਧਾਰੀ ਕਾਟਨ ਮਿਲਜ਼ ਸ੍ਰੀ ਜੀਵਨ ਨਗਰ ਗਏ।

ਸਾਨੂੰ ਦਸਿਆ ਗਿਆ ਕਿ ਇਸ ਇਲਾਕੇ ਦੀ ਨਰਮਾ ਉਪਜਾਊ ਧਰਤੀ ਨੂੰ ਮੁਖ ਰੱਖ ਕੇ ਭਾਰਤ ਦੇ ਇਕ ਉਘੇ ਧਨ ਕੁਬੇਰ ਉਦਯੋਗ ਪਤੀ ਨੇ ਇਥੇ ਕਾਟਨ ਮਿਲ ਲਾਉਣ ਦੀ ਵਿਉਂਤ ਬਣਾਈ ਜਿਸ ਦੀ ਸੂਹ ਇਲਾਕੇ ਵਾਲਿਆਂ ਅਤੇ ਸਤਿਗੁਰੂ ਜੀ ਨੂੰ ਵੀ ਲੱਗ ਗਈ। ਉਹਨਾਂ ਵਿਚਾਰਿਆ ਕਿਉਂ ਨਾ ਆਪਣੀ ਹੀ ਮਿਲ ਲਾਈ ਜਾਵੇ। ਨਾਮਧਾਰੀਆਂ ਚੋਂ ਸਰਦੇ ਪੁਜਦੇ ਪਰਵਾਰ ਸੇਠ ਕਿਰਪਾਲ ਸਿੰਘ ਡਾਲਟਨ ਗੰਜ ਅਤੇ ਉਹਨਾਂ ਦੇ ਭਰਾਵਾਂ ਸੇਠ ਸੁਰਿੰਦਰ ਸਿੰਘ ਮਹਿੰਦਰ ਸਿੰਘ ਜੀ ਅਦਿ ਨੇ ਗੁਰੂ ਜੀ ਦੀ ਇਛਿਆ ਨੂੰ ਫੁਲ ਚੜਾਉਂਦਿਆਂ ਇਥੇ ਪਹਿਲਾਂ ਰੂੰ ਦੀ ਮਿਲ ਤੇ ਹੁਣ ਚੌਲਾਂ ਦੀ ਮਿਲ ਲਾਈ ਹੈ ਜਿਸ ਨਾਲ ਇਸ ਪੱਛੂ ਇਲਾਕੇ ਦੀ ਮਹੱਤਤਾ ਬਹੁਤ ਵਧ ਗਈ ਹੈ। ਇਸੇ ਤਰ੍ਹਾਂ ਨਾਮਧਾਰੀ ਪੈਟਰੋਲ ਪੰਪ ਅਤੇ ਹੋਰਾਂ ਅਨੇਕਾਂ ਥਾਵਾਂ ਉਸਰਨ ਨਾਲ ਰੌਣਕ ਬਣਦੀ ਜਾ ਰਹੀ ਹੈ। ਦੋਵਾਂ ਮਿਲਾਂ ਦਾ ਸਰਵੇਖਣ ਕਰਕੇ ਸਾਰੀ ਪਾਰਟੀ ਕਰੀਵਾਲੇ ਦੇ ਲਾਗੇ ਬਣੀ ਪਿੰਡ ਵਿਖੇ ਨਾਮਧਾਰੀ ਸਿੰਘਾਂ ਦੇ ਸ਼੍ਰਮਦਾਨ ਰਾਹੀਂ ਬਣ ਰਹੀ ਸੜਕ ਵੇਖਣ ਗਈ।

ਇਸ ਥਾਂ ਬਿਲਕੁਲ ਰੇਤ ਹੀ ਰੇਤ ਸੀ। ਇਸ ਪ੍ਰਾਜੈਕਟ ਦੀ ਇਹ ਮਹੱਤਤਾ ਇਹ ਸੀ ਕਿ ਇਸ ਇਲਾਕੇ ਥਾਣੀਂ ਰਾਜਸਥਾਨ ਨੂੰ ਮੇਲਣ ਵਾਲੀ ਇਹ ਹੀ ਇਕੋ ਇਕ ਸੜਕ ਬਨਣੀ ਸੀ। ਇਟਾਂ ਲਾਈਆਂ ਜਾ ਚੁੱਕੀਆਂ ਸਨ। ਟਰੈਕਟਰਾਂ ਦਾ ਪੂਰਾ ਬੇੜਾ ਮਿਟੀ ਇਟਾਂ ਢੋਣ ਦਾ ਕੰਮ ਕਰ ਰਿਹਾ ਸੀ। ਸੈਂਕੜੇ,ਨਾਮਧਾਰੀ ਸਿੰਘ ਬੜੀ ਗਰਮਜੋਸ਼ੀ ਨਾਲ ਇਟਾਂ ਜੋੜ ਰਹੇ ਸਨ, ਮਿਟੀ ਪਾ ਰਹੇ ਸਨ ਅਤੇ ਜੈਕਾਰੇ ਛਡ ਰਹੇ ਸਨ। ਸਤਿਗੁਰੂ ਜੀ ਵੀ ਨਾਲ ਸਨ। ਉਹਨਾਂ ਨਾਲ ਇਕੋ ਹੀ ਗਡੀ ਵਿਚ ਬੈਠ ਕੇ, ਅਗੇ ਸੰਤ ਮਨੋਹਰ ਸਿੰਘ ਦਾ ਭੱਠਾ ਵੇਖਣ ਜਾਣਾ ਸੀ ਜਿਹੜਾ ਇਸ ਸੜਕ ਦੀ ਤਿਆਰੀ ਲਈ ਵਿਸ਼ੇਸ਼ ਕਰਕੇ ਲੁਆਇਆ ਗਿਆ ਸੀ। ਰੇਤ ਦਾ ਕੋਈ ਅੰਤ ਨਹੀਂ ਸੀ, ਗਡੀ ਰੇਤ 'ਚ ਫਸ ਗਈ। ਪਹਾੜ ਕੱਦੇ ਟਰੈਕਟਰ ਮਦਦ ਲਈ ਆ ਗਏ। ਭੱਠਾ ਵੇਖਿਆ ਅਤੇ ਅਗੋਂ ਜਿਧਰੋਂ ਸੜਕ ਨੇ ਲੰਘਣਾ ਸੀ ਉਹ ਥਾਂ ਵੇਖਿਆ। ਵਾਪਸੀ ਤੇ ਸਤਿਗੁਰੂ ਜੀ ਨੇ ਸਟੇਅਰਿੰਗ ਆਪ ਸੰਭਾਇਆ। ਗੱਡੀ ਨੂੰ ਕਦੀ ਏਧਰ ਕਦੀ ਓਧਰ — ਕਦੀ ਇਕ ਗੇਅਰ ਕਦੀ ਦੂਸਰਾ ਲਾ ਲਾ ਕੇ, ਫਿਸਲਦੇ ਟਾਇਰਾਂ ਨੂੰ ਸੰਭਾਲ ਸੰਭਾਲ ਕੇ ਹਫੀ ਹੋਈ ਰੌਲਾ ਪਾਉਂਦੀ ਗੱਡੀ ਲਿਆ ਟਿਕਾਣੇ ਖੜੀ ਕੀਤੀ। ਸਰੀਰ ਘਟੋ ਘਟਾ ਅਤੇ ਮਨ ਸੁਆਦੋ-ਸੁਆਦ ਹੋਏ ਪਏ ਸਨ।

ਭਾਵੇਂ ਵਾਪਸੀ ਦਾ ਪਰੋਗਰਾਮ ਸੀ ਪਰ ਸਰਦਾਰ ਹੋਰੀਂ ਕੁਝ ਥਕਾਵਟ ਮਹਿਸੂਸ ਕਰਦੇ ਸਨ ਇਸ ਲਈ ਵਾਪਸੀ

ਅਗਲੇ ਦਿਨ ਸਵੇਰ ਤੇ ਮੁਲਤਵੀ ਕਰ ਦਿਤੀ। ਨਵਤੇਜ ਜੀ ਨਾਮਧਾਰੀਆਂ ਦੇ ਕਿਸੇ ਪ੍ਰਸਪਰ ਝਗੜੇ ਦਾ ਫੈਸਲਾ ਗੁਰੂ ਜੀ ਦੁਆਰਾ ਹੁੰਦਾ ਵੇਖਣਾ ਸੁਣਨਾ ਚਾਹੁੰਦੇ ਸਨ। ਸਬਬ ਨਾਲ ਇਕ ਕੇਸ ਉਸੇ ਦਿਨ ਹੀ ਆ ਗਿਆ। ਇਥੇ ਜਦੋਂ ਕਿਸੇ ਦੋ ਫਰੀਕਾਂ ਦੇ ਝਗੜੇ ਦੀ ਸੁਣਵਾਈ ਹੋ ਰਹੀ ਹੁੰਦੀ ਹੈ ਤਾਂ ਉਸ ਨੂੰ ਆਮ ਅਦਾਲਤੀ ਬੋਲੀ ਵਾਂਗ 'ਕੇਸ' ਹੀ ਕਿਹਾ ਜਾਂਦਾ ਹੈ ਅਤੇ ਆਪਸੀ ਗੱਲਬਾਤ ਵਿਚ ਵੀ ਲੋਕ ਇਵੇਂ ਹੀ ਕਹਿੰਦੇ ਹਨ ਜਿਵੇਂ "ਉਪਰ ਫਲਾਣੇ ਦਾ ਕੇਸ ਲਗਾ ਹੈ। ਫਲਾਣੇ ਕੇਸ ਦਾ ਇਹ ਫੈਸਲਾ ਹੋਇਆ ਹੈ (ਇਤਿਆਦਿ)"। ਇਹ ਕੇਸ ਜ਼ਮੀਨ, ਰੁਪਏ ਪੈਸੇ ਜਾਇਦਦ, ਵਿਆਹ, ਸ਼ਾਦੀਆਂ, ਪਰਬੰਧ ਸਬੰਧੀ ਜਾਂ ਹੋਰ ਵੀ ਕਾਰੋਬਾਰ ਸਬੰਧੀ ਗੱਲ ਕੀ ਜੀਵਨ ਦੇ ਹਰ ਪੱਖ ਸਬੰਧੀ ਹੋ ਸਕਦੇ ਹਨ। ਨਤਵੇਜ ਜੀ ਦੇ ਹੁੰਦਿਆਂ ਇਕ ਕੇਸ ਲਾਊਡਸਪੀਕਰ ਸੈਟ ਸਬੰਧੀ, ਸੀ ਜਿਸ ਦਾ ਫੈਸਲਾ ਉਸੇ ਵੇਲੇ ਸਤਿਗੁਰੂ ਜੀ ਨੇ ਕਰ ਦਿਤਾ ਅਤੇ ਦੋਹਾਂ ਪਾਰਟੀਆਂ ਨੇ ਸਵੀਕਾਰਿਆਂ । ਮੇਰੇ ਪਹਿਲੇ ਦੌਰੇ ਸਮੇਂ ਵੀ ਦੋ ਕੁ ਕੇਸ ਮੈਨੂੰ ਸੁਨਣ ਦਾ ਅਵਸਰ ਮਿਲਿਆ ਸੀ ਇਕ ਤਾਂ ਸਰਸੇ ਦੇ ਸਕੂਲ ਦੀ ਮੈਨੇਜਮੈਂਟ ਕਮੇਟੀ ਸਬੰਧੀ ਸੀ। ਇਕ ਕੋਈ ਕਿੱਕਰ ਦੇ ਦਰਖਤ ਸਬੰਧੀ ਸੀ। ਸਕੂਲ ਸਬੰਧੀ ਇਕ ਹੋਰ ਸਬ ਕਮੇਟੀ ਦੀ ਸਿਰਜਣਾ ਕੀਤੀ ਗਈ ਅਤੇ ਕਿੱਕਰ ਸਬੰਧੀ ਜਿਨ੍ਹਾਂ ਪਾਸ ਇਹ ਕਿੱਕਰ ਕਿਹਾ ਜਾਂਦਾ ਸੀ ਉਹਨਾਂ ਨੂੰ ਹੁਕਮ ਕੀਤਾ ਗਿਆ ਕਿ ਉਹ ਆਪ ਜਾ ਕੇ ਦੂਸਰੇ ਫਰੀਕ ਦੇ ਘਰ ਜਾ ਕੇ ਛੱਡ ਕੇ ਆਉਣ ਜੋ ਉਹਨਾਂ ਸਤਿ ਬਚਨ ਕਹਿ ਕੇ ਸਵੀਕਾਰ ਕੀਤਾ। ਕਈ ਕਈ ਬਹੁਤ ਗੰਭੀਰ ਪ੍ਰਕਾਰ ਦੇ ਕੇਸ ਵੀ ਬੜੀ ਖੁਸ਼ ਅਸਲੂਬੀ ਨਾਲ ਨਜਿਠੇ ਜਾਂਦੇ ਹਨ ਜਿਸ ਦੇ ਫਲ ਸਰੂਪ ਲਖਾਂ ਰੁਪਏ ਕਚਿਹਰੀਆਂ ਵਿਚ ਜ਼ਾਇਆ ਹੋਣ ਤੋਂ ਬਚ ਜਾਂਦੇ ਹਨ।

ਨਵਤੇਜ ਜੀ ਤੇ ਭਾਪਾ ਪ੍ਰੀਤਮ ਸਿੰਘ ਜੀ ਵਾਪਸ ਦਿੱਲੀ ਚਲੇ ਗਏ ਅਤੇ ਅਸੀਂ ਅਗਲੇ ਦਿਨ ਸਵੇਰੇ-ਸਵੇਰੇ ਚੱਲ ਕੇ ਦੋਪਹਿਰੀਂ ਪ੍ਰੀਤ ਨਗਰ ਪੁਜੇ। ਉਥੇ ਲੰਗਰ ਛੱਕ, ਸਰਦਾਰ ਜੀ ਤੇ ਓਮਾ ਜੀ ਨੂੰ ਛੱਡ ਕੇ ਵਾਪਸ ਜਲੰਧਰ ਪੁੱਜੇ।

ਵਰਿਆਮ ਫਰਵਰੀ ਨੂੰ ੧੯੭੭ ਵਿਚ ਪਹਿਲਾਂ ਛਪਿਆ

## ਰਾਗੀ ਸਿੰਘ ਬਨਾਮ ਫ਼ਿਲਮੀ ਹੀਰੋਇਨ....

ਸਰੀਰ ਕਮਜ਼ੋਰ ਹੋ ਜਾਏ ਤਾਂ ਕਈ ਬਿਮਾਰੀਆਂ ਘੇਰ ਲੈਂਦੀਆਂ ਹਨ। ਪੰਥਕ ਡੀਸਿਪਲੀਨ ਕਮਜ਼ੋਰ ਹੋਣ ਨਾਲ ਮਨਮਤਾਂ ਕਿਸੇ ਰੂਪ ਵਿਚ ਸਾਡੇ ਪ੍ਰੋਗਰਾਮਾਂ ਵਿਚ ਦਾਖਲ ਹੋ ਰਹੀਆਂ ਹਨ। ਗੁਰਪੁਰਬਾਂ ਧਾਰਮਿਕ ਦੀਵਾਨਾਂ, ਨਗਰ ਕੀਰਤਨਾਂ ਤੇ ਕੀਰਤਨ ਦਰਬਾਰਾਂ ਤੇ ਇਸ਼ਤਿਹਾਰ ਰੰਗ ਬਰੰਗੇ ਛਪਾ ਕੇ ਗੋਲਕ ਦੀ ਮਾਇਆ ਖਰਚੀ ਜਾ ਰਹੀ ਹੈ। ਪਹਿਲਾਂ ਪਹਿਲਾਂ ਸਿਨਮਿਆਂ ਵਾਲੇ ਰੰਗ ਬਰੰਗੇ ਇਸ਼ਤਿਹਾਰ ਹੀਰੋਇਨਾਂ ਦੇ ਪੋਜ਼ ਬਣਾ ਕੇ ਛਾਪਿਆ ਕਰਦੇ ਸਨ। ਟੀ. ਵੀ. ਦੇ ਆਉਣ ਨਾਲ ਸਿਨਮਿਆਂ ਦਾ ਮੰਦਾ ਪੈ ਗਿਆ ਹੈ। ਜਲੰਧਰ ਵਿਚ ਸਾਈਨ ਪਾਇਲ, ਜੋਤੀ ਥੇਟਰ, ਲਕਸ਼ਮੀ ਪੈਲੇਸ ਤੇ ਰਾਇਲ ਪੈਲੇਸ ਵਰਗੇ ਸਿਨੇਮੇ ਬੰਦ ਹੋ ਗਏ ਹਨ। ਕਈਆਂ ਦੀਆਂ ਬਿਲਡਿੰਗਾਂ ਭੀ ਢਾਹ ਕੇ ਪੱਧਰੀਆਂ ਕਰ ਦਿੱਤੀਆਂ ਗਈਆਂ ਹਨ। ਇਸ ਤੋਂ ਵਪਾਰੀ ਲੋਕਾਂ ਨੇ ਗੁਰਦੁਆਰਿਆਂ ਦੇ ਰੰਗ ਬਰੰਗੇ ਇਸ਼ਤਿਹਾਰ ਛਾਪਣ ਦਾ ਰਿਵਾਜ ਚਲਾ ਦਿੱਤਾ। ਇਸ਼ਤਿਹਾਰ ਦਾ ਮਕਸਦ ਗੁਰੂ ਘਰ ਦਾ ਪ੍ਰੋਗਰਾਮ ਸੰਗਤਾਂ ਨੂੰ ਦੱਸਣਾ ਹੁੰਦਾ ਹੈ। ਉਹ ਇਕ ਰੰਗੇ ਇਸ਼ਤਿਹਾਰ ਵਿਚ ਭੀ ਦਸਿਆ ਜਾ ਸਕਦਾ ਹੈ ਜਦ ਕਿ ਬਹੁਰੰਗ ਛਾਪਣ 'ਚ ੫-੬ ਗੁਣਾ ਵਧ ਰਕਮ ਖਰਚ ਹੁੰਦੀ ਹੈ। ਫਿਰ ਇਕ ਕਦਮ ਹੋਰ ਅਗੇ ਵਧਾਇਆ ਗਿਆ। ਇਸ਼ਤਿਹਾਰਾਂ ਤੇ ਫਿਲਮੀ ਸਿਤਾਰਿਆਂ ਵਾਂਗ ਰਾਗੀ ਸਿੰਘਾਂ ਦੀਆਂ ਤਸਵੀਰਾਂ ਛਪਣ ਲਗ ਪਈਆਂ। ਇਹ ਪਰਪਾਟੀ ਹਉਮੈ ਹੰਕਾਰ ਨੂੰ ਹੀ ਵਧਾਉਣ ਵਿਚ ਸਹਾਈ ਹੁੰਦੀ ਹੈ। ਜਦ ਕਿ ਉਨਾਂ ਰਾਗੀ ਸਿੰਘਾਂ ਕੋਲੋਂ ਅਸੀਂ ਨਿਮਰਤਾ ਭੀ ਗੁਰਬਾਣੀ ਦਾ ਸੰਦੇਸ਼ ਸੁਣਨਾ ਹੁੰਦਾ ਹੈ। ਗੱਲ ਏਥੇ ਹੀ ਨਹੀਂ ਮੁਕੀ, ਹੁਣ ਰਾਗੀ ਸਿੰਘਾਂ ਜਾਂ ਸੰਤਾਂ ਮਹੰਤਾਂ ਦੀਆਂ ਫੋਟੋਆਂ ਵਾਲੇ ਵੱਡੇ ਵੱਡੇ ਹੋਰਡਿੰਗਜ਼ ਲਗਣ ਲਗ ਪਏ ਹਨ ਜਿਵੇਂ ਬਾਜ਼ਾਰੀ ਵਸਤੂਆਂ ਦੀ ਵਿਕਰੀ ਵਧਾਉਣ ਲਈ ਵੱਖ-ਵੱਖ ਕੰਪਨੀਆਂ ਆਪਣੇ ਉਤਪਾਦਨਾਂ ਦੀ ਮਸ਼ਹੂਰੀ ਲਈ ਲਗਾਉਂਦੀਆਂ ਹਨ। ਕੁਝ ਸਾਲ ਪਹਿਲਾਂ ਕੈਸਟਾਂ ਦੀ ਮਸ਼ਹੂਰੀ ਲਈ ਰਾਗੀ ਸਿੰਘਾਂ ਦੀਆਂ ਫੋਟੋਆਂ ਵਾਲੇ ਹੋਰਡਿੰਗਜ਼ ਜੀ. ਟੀ. ਰੋਡ ਤੇ ਲਗਣੇ ਸ਼ੁਰੂ ਹੋਏ ਸਨ, ਪਰ ਸਵਰਗੀ ਟੌਹੜਾ ਜੀ ਤੇ ਸ਼ਰੋਮਣੀ ਕਮੇਟੀ ਦੇ ਇਤਰਾਜ਼ ਕਰਨ ਤੇ ਹਟਾ ਦਿੱਤੇ ਗਏ ਸਨ। ਸੂਝਵਾਨ ਸਿੰਘ ਸਭਾਵਾਂ ਤੇ ਸੰਜੀਦਾ ਪੰਥਕ ਵੀਚਾਰਵਾਨਾਂ ਨੂੰ ਤਸਵੀਰਾਂ ਵਾਲੇ ਹੋਰਡਿੰਗਜ਼ ਅਤੇ ਇਸ਼ਤਿਹਾਰਾਂ ਨੂੰ ਰੋਕਣ ਲਈ ਉਪਾਉ ਕਰਨੇ ਚਾਹੀਦੇ ਹਨ।

*(ਸਪਤਾਹਕ ਸਿਮਰਨ*
*9-12-2004)*

# ਪੂਨੇ ਵਿਚ ਆਦਿ ਗ੍ਰੰਥ ਜੀ ਦਾ ੪੦੦ ਸਾਲਾ ਪ੍ਰਕਾਸ਼ ਉਤਸਵ

*ਮਹਿੰਦਰ ਸਿੰਘ ਮਠਾਰੂ ਚਿਤਾਰ*
*ਦਾਪੋਡੀ, ਪੂਨਾ (ਮਹਾਰਾਸਟਰਾ)*

ਆਦਿ ਗ੍ਰੰਥ ਦੇ ਚਾਰ ਸੌ ਸਾਲਾ ਪ੍ਰਕਾਸ਼ ਉਤਸਵ ਮਨਾਉਣ ਲਈ ਪੂਨੇ ਦੀ ਸੰਗਤ ਵਿਚ ਇਕ ਖਾਸ ਉਤਸ਼ਾਹ ਭਰਿਆ ਜੋਸ਼ ਸੀ। ਸਿੱਖਾਂ ਤੋਂ ਇਲਾਵਾ ਪੂਨੇ ਦੇ ਖਾਸ ਤਬਕੇ ਦੇ ਬੰਦਿਆਂ ਬੜਾ ਉਤਸ਼ਾਹ ਦਿਖਾਇਆ। ਪੁਰਾਤਨਵਾਦ ਅਤੇ ਪਰੰਪਰਾਵਾਦ ਵਿਚ ਇਹ ਤਬਕਾ ਆਪਣੀ ਖਾਸ ਪਛਾ ਰੱਖਦਾ ਹੈ, ਤੇ ਇਸਨੂੰ ਮੰਨਣ ਵਾਲੇ ਭਾਰਤ ਦੇ ਬਹੁ ਸੰਖਿਅਕ ਲੋਕ ਹਨ। ਪੂਨੇ ਦੇ ਸਿੱਖ ਪਤਵੰਤਿਆਂ ਵੱਲੋਂ ਇਸ ਕਾਰਜ ਨੂੰ ਕਾਮਯਾਬ ਬਨਾਉਣ ਲਈ, ਇਸ ਖਾਸ ਤਬਕੇ ਅਤੇ ਪ੍ਰਬੰਧਕਾਂ ਵਲੋਂ ਬੜੇ ਉਤਸ਼ਾਹ ਨਾਲ ਪ੍ਰਬੰਧ ਕਰਨ ਲਈ ਇਕੱਠ ਹੋਇਆ, ਜਿਸ ਵਿਚ ਪ੍ਰਚਾਰ ਦੇ ਕੰਮ ਨਾਲ ਪ੍ਰਸਿੱਧੀ ਦੇ ਕੰਮ ਦੀ ਜੁਆਬਦਾਰੀ ਸਾਨੂੰ ਦਿੱਤੀ ਗਈ। ਤਿਆਰੀ ਬੜੇ ਜੋਰਾਂ ਸ਼ੋਰਾਂ ਨਾਲ ਸ਼ੁਰੂ ਹੋਈ। ਸਿੱਖਾਂ ਦੇ ਬੜੇ ਦਿਲਾਂ ਦੀ ਦਾਦ ਜਿੰਨੀ ਬਖਾਨ ਕੀਤੀ ਜਾਏ ਘੱਟ ਹੈ, ਅਕਾਲ ਪੁਰਖ ਦੀ ਇਤਨੀ ਕਿਰਪਾ ਇਹ ਜਿੰਦਾ ਦਿਲਾਂ ਵਾਲੇ ਗੁਰਮੁੱਖਾਂ ਤੇ ਕਿ ਨਿਧੀ ਦਾ ਅੰਬਾਰ ਲੱਗ ਗਿਆ।

ਅਬਚਲ ਨਗਰ ਨਾਂਦੇੜ ਤੋਂ ਆਦਿ ਗ੍ਰੰਥ ਦੀ ਸਵਾਰੀ ੩ ਅਗਸਤ ੨੦੦੪ ਸ਼ਾਮ ਨੂੰ ਪੂਨੇ ਵਿਚ ਆਉਣੀ ਸੀ, ਜਲੂਸ ਦਾ ਖਾਸ ਇੰਤਜ਼ਾਮ ਕੀਤਾ ਗਿਆ ਸੀ। ਦੂਸਰੇ ਦਿਨ ਪੂਨੇ ਦੇ ਖਾਸ ਸੰਤਾਂ ਦੇ ਤੀਰਥ ਅਸਥਾਨਾਂ ਤੋਂ ਹੁੰਦੇ ਹੋਏ ਨਾਸਿਕ ਸ਼ਹਿਰ ਜਾਣ ਦੀ ਤਿਆਰੀ ਕੀਤੀ ਗਈ ਸੀ। ਪੂਨੇ ਦੀ ਖ਼ਾਸੀਅਤ ਇਹ ਹੈ ਕਿ ਇਸ ਸ਼ਹਿਰ ਨੂੰ ਅਧਿਆਤਮਕ ਤੌਰ ਤੇ ਕਈ ਸਦੀਆਂ ਤੋਂ ਦੱਖਣ ਦੀ ਕਾਸ਼ੀ ਕਿਹਾ ਜਾਂਦਾ ਹੈ। ਇਸ ਦੇ ਆਲੇ ਦੁਆਲੇ ਵੀ ਪੰਜ ਨਦੀਆਂ ਵਗਦੀਆਂ ਹਨ। ਇਹਨਾਂ ਨਦੀਆਂ ਦੇ ਕੰਢੇ ਤੇ ਪੂਨੇ ਦੇ ਆਸ-ਪਾਸ ਮਹਾਨ ਸੰਤਾਂ ਦੀਆਂ ਜਗ੍ਹਾ ਹਨ, ਜਿਨ੍ਹਾਂ ਦੀ ਅੱਜ ਵੀ ਮਾਨਤਾ ਧਾਰਮਿਕ ਜਗਤ ਵਿਚ ਹੈ, ਸਾਲ ਵਿਚ ਇਕ ਵਾਰੀ ਇਨ੍ਹਾਂ ਸਾਰਿਆਂ ਸੰਤਾਂ ਦੀਆਂ ਪਾਲਕੀਆਂ ਪੂਨੇ ਵਿਚ ਇਕਠੀਆਂ ਹੁੰਦੀਆਂ ਹਨ ਅਤੇ ਇੱਥੇ ਰਾਤ ਰੁੱਕ ਇਕਠੀਆਂ ਹੀ ਪੰਢਰਪੁਰ ਸ਼ਹਿਰ ਨੂੰ ਜਾਂਦੀਆਂ ਹਨ। ਘੱਟ ਤੋਂ ਘੱਟ ਪੰਜ ਲੱਖ ਅਤੇ ਵੱਧ ਤੋਂ ਵੱਧ ਅੱਠ ਲੱਖ ਦਾ ਸਮੂਹ ਇਕੱਠਾ ਹੁੰਦਾ ਹੈ। ਪੈਦਲ ਹੀ ਇਹ ਸਮੂਹ ਇਕਠਾ ਹੋ ਪੰਢਰਪੁਰ ਪਹੁੰਚਦਾ ਹੈ। ਪੰਢਰਪੁਰ ਉਹ ਸ਼ਹਿਰ ਹੈ ਜਿੱਥੇ ਮਹਾਰਾਸ਼ਟਰ ਦੇ ਮੂਲ ਨਿਵਾਸੀਆਂ ਦਾ ਅਰਾਧ ਦੇਵ ਬਿੱਠੁਲ ਵਿਦਮਾਨ ਹੈ, ਜਿਸਦਾ ਜ਼ਿਕਰ ਨਾਮਦੇਵ ਜੀ ਦੇ ੬੧ ਸਲੋਕਾਂ ਰਾਹੀਂ ਆਦਿ ਗ੍ਰੰਥ ਵਿਚ ਦਰਜ ਹੈ। ਇਹਨਾ ਸ਼ਲੋਕਾਂ ਨੂੰ 'ਅਭੰਗ' ਨਾਮ ਨਾਲ ਮਾਣ ਦਿੱਤਾ ਜਾਂਦਾ ਹੈ, ਅਤੇ ਬਿੱਠੁਲ ਦਾ ਮੰਦਿਰ ਹੈ। ਆਲੇ ਵਿਚ ਰੱਖੀ ਹੋਈ ਛੋਟੀ ਜਿਹੀ ਕਾਲੇ ਪੱਥਰ ਦੀ ਮੂਰਤੀ ਅੱਜ ਵੀ ਉਸਨੂੰ ਮੰਨਣ ਵਾਲਿਆਂ ਨੂੰ ਤੇ ਭਗਤਾਂ ਨੂੰ ਰੌਸ਼ਨੀ ਦੀ ਚਮਕ ਜੋ ਉਸ ਮੂਰਤੀ ਤੋਂ ਭਾਸਦੀ ਹੈ, ਦਿੰਦੀ ਹੈ।

ਪਰ ਅਚਾਨਕ ਕਿਸੇ ਕਾਰਣ ਕਰਕੇ ਇਹ ਯਾਤਰਾ ਰੱਦ ਕਰ ਦਿਤੀ ਗਈ। ਭਾਵੇਂ ਸਰਧਾਲੂਆਂ ਨੂੰ ਬੜੀ ਆਤਮਕ ਠੇਸ ਪਹੁੰਚੀ ਪਰ ਕਿਸੇ ਵੀ ਸ਼ਿਕਵਾ ਨਹੀਂ ਕੀਤਾ। ਨੁਕਸਾਨ ਭਾਵੇਂ ਕਈ ਕੁਇੰਟਲ ਮਿਠਾਈ ਜਾਂ ਮਿਸ਼ਠਾਨ ਅਤੇ ਫੁੱਲਾਂ ਹਾਰਾਂ ਦਾ ਜੋ ਵੀ ਇੰਤਜ਼ਾਮ ਕੀਤਾ ਗਿਆ ਸੀ, ਆਰਥਿਕ ਝਟਕਾ ਦੇ ਗਿਆ ਸੀ, ਪਰ "ਮਾਲਿਕ" ਨੇ ਬੜਾ ਦਿਲ ਵੀ ਤਾਂ ਉਹਨਾਂ ਗੁਰਮੁੱਖਾਂ ਨੂੰ ਦਿੱਤਾ ਹੈ ਜੋ ਸਭ ਭਾਣਾ ਮੰਨ ਲੈਣ ਵਿਚ ਖੁਸ਼ ਸਨ। ਪਰ ਇਸ ਸਾਲ ਪੂਨੇ ਦੇ ਸਿੰਘਾਂ ਤੇ ਬੜੀ ਕਿਰਪਾ ਸੀ ਨਵਾਂ ਉਤਸਾਹ ਫਿਰ ਜਾਗ ਪਿਆ। ਫਿਰ ਇੱਕਠੇ ਹੋ ਹੁੰਮ ਹੁਮਾ ਜੁਟ ਗਏ ਆਦਿ ਗ੍ਰੰਥ ਦੇ ੪੦੦ ਸਾਲਾ ਪ੍ਰਕਾਸ਼ ਉਤਸਵ ਮਨਾਣ ਲਈ। ਅਤੇ ਨਵੇ ਬਣੇ ਦੱਖਣ ਭਾਰਤ ਦੇ ਸਭ ਤੋਂ ਸੋਹਣੇ ਗੁਰਦੁਆਰੇ ਦੀ ਨਵੀਂ ਪਾਲਕੀ, ਬੜਾ ਵੱਡਾ ਹਾਲ ਉਸੇ ਅਨੁਰੂਪ ਵਿਸ਼ਾਲ ਲੰਗਰ ਹਾਲ ਬਹੁਤ ਹਵਾਦਾਰ ਤੇ ਖੁਲ੍ਹਾ ਹਰਾ ਭਰਾ ਵਾਤਾਵਰਨ, ਦੀ ਯੋਜਨਾ ਮਿਥੇ ਸਮੇਂ ਅਨੁਸਾਰ ਜੋ ਕਰਨੀ ਸੀ।

ਮੇਨ ਸਟਰੀਟ ਜਿਸ ਨੂੰ ਰਾਜਨੀਤੀ ਦੇ ਪ੍ਰਭਾਵ ਹੇਠ ਜਾਂ ਸਮਝੋ ਦੇਸ ਦੇ ਪਿਆਰ ਕਾਰਣ, ਭਾਰਤ ਦੇ ਹਰ ਵੱਡੇ ਸ਼ਹਿਰ ਵਿਚ ਇਸ ਤਰ੍ਹਾਂ ਦੇ ਬੜੇ ਸੁਚੱਜੇ ਅਤੇ ਢੰਗਦਾਰ ਬਜ਼ਾਰ ਦਾ ਨਾਮ ਮਹਾਤਮਾਂ ਗਾਂਧੀ ਰੋਡ ਦੇ ਨਾਮ ਨਾਲ ਜਾਣਿਆਂ ਜਾਂਦਾ ਹੈ ਇਹ ਰਵਾਇਤ ਇਸ ਸਟਰੀਟ ਤੇ ਵੀ ਲਾਗੂ ਹੁੰਦੀ ਹੈ ਅਤੇ ਨਵਾਂ ਬਣਿਆ ਗੁਰਦੁਆਰਾ ਇਸ ਤੋਂ ਅੱਧਾ ਕਿਲੋਮੀਟਰ ਤੇ ਹੈ ਬੜੀ ਖੁੱਲ੍ਹੀ ਤਿੰਨ ਏਕੜ ਦੀ ਜਗ੍ਹਾ ਵਿਚ ਬਣਿਆ ਹੈ। ਪੂਨੇ ਦਾ ਮਸ਼ਹੂਰ ਰੇਸ-ਕੋਰਸ ਵੀ ਅੱਧਾ ਕਿਲੋਮੀਟਰ ਦੀ ਵਿਥ ਤੇ ਹੈ। ਇਤਨੇ ਭੀੜ-ਭਾੜ ਦੇ ਇਲਾਕੇ ਦੇ ਇਤਨੇ ਨੇੜੇ ਹੁੰਦਿਆਂ ਹੋਇਆਂ ਵੀ ਬੜਾ ਸ਼ਾਂਤਮਈ ਵਾਤਾਵਰਨ ਅਤੇ ਸਾਹਮਣੇ ਖੁਲ੍ਹੇ ਰੋਡ ਤੇ ਬਣਿਆ ਹੈ।

ਮੈਂ ਪਹਿਲਾਂ ਜਦੋਂ ਪੂਨੇ ਆਇਆ ਸੀ ਤਾਂ ਇਹ

ਗੁਰਦੁਆਰਾ ਇਕ ਮਿਲਟਰੀ ਬੈਰਕ ਦੇ ਬੜੇ ਹਾਲ ਵਾਗੂੰ ਸੀ। ਕਿਸੇ ਸਮੇਂ ਇੱਥਿ ਕਲੱਬ, ਜੂਆ-ਖਾਨਾ ਅਤੇ ਸ਼ਰਾਬਖਾਨਾ ਸੀ ਜਿਸ ਵਿਚ ਅੰਗਰੇਜ਼ੀ ਅਫ਼ਸਰਾਂ ਲਈ ਮੌਜ ਮਸਤੀ ਕਰਨ ਦਾ ਖੁਲੱਮ ਖੁਲ੍ਹਾ ਅਸਥਾਨ ਸੀ। ਸਮਾਂ ਪਾ ਇਥੋਂ ਦੇ ਸਰਕਾਰੀ ਅਫ਼ਸਰ ਜੋ ਪ੍ਰਬੰਧਕ ਦਾ ਕੰਮ ਕਰਦੇ ਸਨ ਗੁਰਸਿੱਖ ਸਨ ਬੜੇ ਧਾਰਮਕ ਹੋਣ ਕਰਕੇ ਇਕ ਕਮਰੇ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ ਰੱਖ ਲਿਆ ਅਤੇ ਪ੍ਰਕਾਸ਼ ਕਰਦੇ, ਸਮਾਂ ਮਿਲਣ ਤੇ ਕੀਰਤਨ ਵੀ ਕਰ ਲੈਂਦੇ ਸਨ। ਆਜ਼ਾਦੀ ਬਾਦ ਡੀਫੈਂਸ ਅਥਾਰਟੀ ਨੇ ਬਦਲ ਕੇ ਆਏ ਨਵੇਂ ਗੁਰਮੁੱਖ ਦੇ ਚਾਰਜ ਲੈਣ ਬਾਦ ਗੁਰਦੁਆਰੇ ਨੂੰ ਮਾਨਤਾ ਦੇ ਦਿੱਤੀ ਅਤੇ ਨਿਯਮਤ ਤੌਰ ਤੇ ਇੱਥਿ ਕੀਰਤਨ, ਪਾਠ ਕਰਨਾ ਆਰੰਭ ਹੋ ਗਿਆ। ਇਸ ਜਗ੍ਹਾ ਨੂੰ ਹੋਲੀਵੁਡ ਦੇ ਨਾਂ ਨਾਲ ਜਾਣਿਆ ਜਾਂਦਾ ਸੀ, ਉਪਰ ਲਿਖੇ ਕਾਰਣਾਂ ਕਰਕੇ, ਇਸ ਲਈ ਗੁਰਦੁਆਰਾ ਬਨਣ ਬਾਦ ਵੀ ਇਸ ਜਗ੍ਹਾ ਦੇ ਨਾਮ ਤੇ ਹੋਲੀਵੁੱਡ ਗੁਰਦੁਆਰਾ ਬੰਹੁਤ ਪ੍ਰਸਿੱਧ ਹੋਇਆ।

ਸਥਾਨਕ ਗੁਰਸਿੰਘਾਂ ਇਸ ਵਲ ਬਹੁਤ ਧਿਆਨ ਨਹੀਂ ਦਿੱਤਾ। ਸ਼ਹਿਰ ਦੇ ਵਿਚਕਾਰ ਬੜੀ ਹੀ ਘਣੀ ਬਸਤੀ ਦੇ ਵਿੱਚੋ ਵਿੱਚ, ਅਤੇ ਬਹੁਤ ਭੀੜ ਵਾਲੇ ਇਲਾਕੇ ਨਵੇਂ ਗੁਰਦੁਆਰੇ ਦੀ ਉਸਾਰੀ ਕਰਾ ਲਈ ਜੋ ਅੱਜ ਵੀ ਬਹੁਤ ਛੋਟੇ ਤੇ ਘੱਟ ਚੌੜੇ ਰਸਤਿਆਂ ਨਾਲ ਜੁੜਿਆ ਹੋਇਆ ਹੈ।

ਪਾਰ ਵਿਚੋਂ ਆਏ ਸਿੰਘ ਤਾਂ ਇਸ ਹਾਲੀਵੁਡ ਗੁਰਦੁਆਰੇ ਅਤੇ ਉਸਦੇ ਸ਼ਾਂਤ ਵਾ ਤਾਵਰਨ ਨਾਲ ਜੁੜੇ ਰਹੇ, ਜਿਵੇਂ ਜਿਵੇਂ ਮਾਲਿਕ ਦੀ ਕਿਰਪਾ ਨਾਲ ਮਾਲੀ ਹਾਲਤ ਵਿਚ ਵਾਧਾ ਹੁੰਦਾ ਗਿਆ ਇਸ ਗੁਰਦੁਆਰੇ ਵਿਚ ਸੰਗਤਾਂ ਦਾ ਨਿਤਪ੍ਰਤੀ ਆਉਣਾ ਵਧਦਾ ਗਿਆ। ਪ੍ਰਬੰਧਕਾਂ ਦੀ ਮਿਹਨਤ ਸੰਗਤਾਂ ਦੇ ਉਦਮ ਤੇ ਸੇਵਾ ਭਾਵ ਨਿਤ ਹਾਜਰੀ ਨੇ ਇਸ ਜਗ੍ਹਾ ਨੂੰ ਉੱਨਤੀ ਦੇ ਮਾਰਗ ਤੇ ਪਾ ਦਿੱਤਾ ਅਤੇ ਸੱਤਰ ਅੱਸੀ ਦੇ ਦਸ਼ਕ ਦੇ ਪਹੁੰਚਦਿਆਂ ਹੀ ਇਸ ਗੁਰਦੁਆਰੇ ਦਾ ਨਾਮ ਬਦਲ ਦਿੱਤਾ ਗਿਆ ਅਤੇ 'ਨਾਨਕ ਦਰਬਾਰ' ਦੇ ਨਾਮ ਨਾਲ ਜਾਣਿਆ ਜਾਣ ਲੱਗਾ। ਸੰਗਤਾਂ ਦੇ ਪ੍ਰੇਮ ਅਤੇ ਸ਼ਰਧਾ ਕਾਰਣ ਇਥੇ ਗੁਰੂ ਨਾਨਕ ਫਰੀ ਹਸਪਤਾਲ ਦੀ ਉਸਾਰੀ ਕੀਤੀ ਗਈ। ਕੁਝ ਸਮਾਂ ਪਾ ਸਕੂਲ ਦੀ ਇਮਾਰਤ ਵੀ ਬਣਾ ਲਈ ਗਈ। ਸਭ ਤੋਂ ਵੱਡੀ ਖਾਸੀਅਤ ਇਹ ਹੈ ਕਿ ਗੁਰਦੁਆਰੇ ਦੇ ਲਾਗੇ ਕੋਈ ਪੱਕੀ ਦੁਕਾਨ ਜਾ ਬਜ਼ਾਰ ਦੀ ਤਰ੍ਹਾਂ ਕੁਝ ਵੀ ਨਹੀਂ ਹੈ।

ਮੈਨੂੰ ਅੱਜ ਵੀ ਯਾਦ ਹੈ ਕਿ ਜਦੋਂ ਉਸ ਸਮੇਂ ਅਕਾਲ ਪੁਰਖ ਨੇ ਸਪੁਤ੍ਰ ਦੀ ਦਾਤ ਬਖਸ਼ੀ ਸੀ, ਤਾਂ ਮਿਠਾਈ ਦਾ ਡੱਬਾ ਰੱਖ ਮੱਥਾ ਟੇਕ ਵਾਪਸ ਆ ਗਏ। ਬਹੁਤ ਸਾਲਾਂ ਬਾਦ ਯਾਦ ਆਇਆ ਕਿ ਗਿਆਨੀ ਜੀ ਕੋਲੋਂ ਪੁੱਤਰ ਦੀ ਦਾਤ ਮਿਲਣ ਕਰਕੇ ਅਰਦਾਸ ਵੀ ਕੀਤੀ ਜਾਂਦੀ ਹੈ, ਜੋ ਨਹੀਂ ਸੀ ਕਰਾਈ। ਸ਼ਾਇਦ ਇਕਦਮ ਸ਼ਾਂਤ ਵਾਤਾਵਰਨ ਕਰਕੇ ਗਿਆਨੀ ਜੀ ਦੀ ਭਾਲ ਕਰਨ ਦੀ ਸੁੱਝੀ ਹੀ ਨਹੀਂ ਅਤੇ ਆਪ ਅਰਦਾਸ ਕਰਨੀ ਹੀ ਨਹੀ ਸੀ ਆਉਂਦੀ। ਇਸ ਸਪੁਤ੍ਰ ਦਾ ਆਨੰਦ ਕਾਰਜ ਵੀ ਇਸੇ ਗੁਰਦੁਆਰੇ ਕੀਤਾ ਗਿਆ, ਸਮਾਂ ਲੰਘਦਾ ਗਿਆ ਲਗਭਗ ਸੋਲਾਂ ਜਾਂ ਅਠਾਰਾਂ ਮਹੀਨੇ ਪਹਿਲਾਂ ਗੁਰਮੁਖਾਂ ੪੦੦ ਸਾਲਾ ਆਦਿ ਗ੍ਰੰਥ ਦੇ ਪ੍ਰਕਾਸ਼ ਉਤਸਵ ਤੇ ਨਵੀਂ ਗੁਰਦੁਆਰੇ ਦੀ ਇਮਾਰਤ ਦੀ ਉਸਾਰੀ ਲਈ ਵਿਚਾਰ ਕੀਤੀ ਬਹੁਤ ਵਿਰੋਧਾ ਭਾਸ ਕਰਕੇ ਕੁਝ ਗੁਰਸਿੰਘਾਂ ਤੇ ਬੜਾ ਮਾਨਸਿਕ ਦਬਾਉ ਆਇਆ, ਪਰ ਪਤਵੰਤਿਆਂ ਸੱਠ ਲੱਖ ਦੀ ਨਿਧੀ ਤੋਂ ਆਰੰਭ ਕਰ ਅਕਾਲ ਪੁਰਖ ਦੇ ਹੁਕਮ ਅਨੁਸਾਰ ਸਵਾ ਦੋ ਕਰੋੜ ਦੀ ਲਾਗਤ ਤੇ ਇਸ ਅਸਥਾਨ ਤੇ ਆਪ ਆਦਿ ਗ੍ਰੰਥ ਸੰਗਤਾਂ ਦੇ ਉਤਸ਼ਾਹ ਕਾਰਣ ਸੋਨੇ ਦੀ ਪਾਲਕੀ ਵਿਚ ਆ ਬਿਰਾਜੇ।

ਪੂਨੇ ਦੇ ਸਿੱਖਾਂ ਲਈ ਬੜੇ ਮਾਣ ਵਾਲੀ ਗੱਲ ਹੈ ਕਿ ਇਸ ਗੁਰਦੁਆਰੇ ਦਾ ਇੰਨਟੀਰੀਅਰ ਦਾ ਕੰਮ ਇਕ ਮਹਾਰਾਸ਼ਟਰੀਅਨ ਨੇ ਕੀਤਾ ਅਤੇ ਸਟਰੱਕਚਰ ਦੇ ਡਿਜ਼ਾਇਨ ਦਾ ਕੰਮ ਸਿੱਖ ਗੁਰਮੁੱਖ ਨੇ ਕੀਤਾ। ਬੜੀ ਮਾਣ ਵਾਲੀ ਗੱਲ ਤਾਂ ਇਹ ਹੈ ਕਿ ਅੰਦਰੂਨੀ ਪਲਾਸਟਰ ਆਫ ਪੈਰਿਸ ਨਾਲ ਸਜਾਉਣ ਦਾ ਕੰਮ ਜਿਸ ਖੂਬਸੂਰਤੀ ਅਤੇ ਮਿਹਨਤ ਨਾਲ ਕੀਤਾ ਉਹ ਵੀ ਇਕ ਮੁਸਲਮਾਨ ਵੀਰ ਨੇ।

ਕੰਨਟੋਨਮੈਂਟ ਬੋਰਡ ਨੇ ਵੀ ਮਾਰਗ ਦਰਸ਼ਨ ਕਰ ਅਤੇ ਸਾਰੀਆਂ ਕਾਨੂੰਨੀ ਅੜਚਣਾਂ ਨੂੰ ਦੂਰ ਕੀਤਾ। ਸਭ ਅੌਕੜਾਂ ਅਤੇ ਵਿਰੋਧਾਂ ਦਾ ਸਾਹਮਣਾ ਕਰਨ ਵਾਲੇ ਗੁਰਮੁੱਖ ਨਿੱਧੀ ਇਕਠੀ ਕਰ, ਨਿਰਾਸ਼ਾ ਭਰੇ ਸ਼ਬਦਾਂ ਦਾ ਸਾਹਮਣਾ ਕਰ ਇਹਨਾਂ ਦੀ ਚੇਅਰਮੈਨਸ਼ਿੱਪ ਅੰਦਰ ਅਕਾਲਪੁਰਖ ਦਾ ਧੰਨਵਾਦ ਕਰਦੇ ਹੋਏ ਸੁਲਝੇ ਵਿਚਾਰਾਂ ਦੇ ਗੁਰਮੁੱਖ ਗੁਰੂ ਜੀ ਨੂੰ ਨਤਮਸਤਕ ਹਨ।

ਸਵੇਰੇ ਸ਼ਾਮ ਕੀਰਤਨ, ਕਥਾ ਦਾ ਪ੍ਰਵਾਹ ਚਲਦਾ ਹੈ ਲੰਗਰ ਵਰਤਦਾ ਹੈ ਸਾਧਾਰਣ ਤੋਂ ਸਾਧਾਰਣ ਸਿੱਖ ਮੱਥਾ ਟੇਕ ਕੀਰਤਨ ਦਾ ਆਨੰਦ ਮਾਣ ਆਪਣੀ ਹਾਜ਼ਰੀ ਲਗਾ ਅਕਾਲ ਪੁਰਖ ਨਾਲ ਜੁੜਦਾ ਹੈ।

ਪੂਨੇ ਸ਼ਹਿਰ ਨੂੰ ਇਹ ਗੁਰਸਿੰਘਾਂ ਦਾ ਉੱਦਮ ਲਗਨ ਅਤੇ ਅਣਜਾਣ ਸੇਵਾਦਾਰਾਂ ਦਾ ਯੋਗਦਾਨ ਸੰਗਤਾਂ ਦਾ ਪਿਆਰ ਅਤੇ ਸਭ ਤੋਂ ਬੜੇ ਅਕਾਲ ਪੁਰਖ ਦੀ ਦੇਣ ਹੈ।

## ਜਲੰਧਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਪੁਰਬ

ਜਲੰਧਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ੮੫ਵਾਂ ਪ੍ਰਕਾਸ਼ ਪੁਰਬ ਇਕ ਵੱਡੇ ਮੇਲੇ ਦਾ ਰੂਪ ਧਾਰਨ ਕਰ ਗਿਆ। ਹਰ ਸਾਲ ਸੈਂਟਰਲ ਟਾਊਨ ਲਾਡੋਵਾਲੀ ਰੋਡ ਜਲੰਧਰ 'ਤੇ ਸਥਿਤ ਨਾਮਧਾਰੀ ਧਰਮਸਾਲਾ ਵਿਚ ਇਹ ਪੁਰਬ ਸੰਗੀਤ ਸੰਮੇਲਨ (ਸ਼ਾਸਤਰੀ-ਗੁਰਮਤ) ਦੇ ਰੂਪ ਵਿਚ ਮਨਾਇਆ ਜਾਂਦਾ ਹੈ। ਇਸ ਵਿਚ ਪੰਜਾਬ ਦੇ ਪ੍ਰਸਿੱਧ ਕਲਾਕਾਰ, ਸ੍ਰੀ ਭੈਣੀ ਸਾਹਿਬ ਤੋਂ ਵਿਸ਼ੇਸ਼ ਨਾਮਧਾਰੀ ਕਲਾਕਾਰ ਅਤੇ ਜਲੰਧਰ ਦੇ ਨੌਜਵਾਨ ਉਤਸ਼ਾਹ ਨਾਲ ਹਿੱਸਾ ਲੈਂਦੇ ਹਨ।

ਇਸ ਵਾਰ ਇਹ ਦਿਨ ੫ ਦਸੰਬਰ ੨੦੦੪ ਐਤਵਾਰ ਨੂੰ ਮਨਾਇਆ ਗਿਆ। ਸੈਂਟਰਲ ਟਾਊਨ ਜਲੰਧਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ. ਗੁਰਮੀਤ ਸਿੰਘ, ਮਨਰਾਜ ਸਿੰਘ, ਜਗਦੀਸ਼ ਸਿੰਘ, ਬਲਵਿੰਦਰ ਸਿੰਘ, ਗੁਰਰਤਨ ਸਿੰਘ, ਆਸਾ ਸਿੰਘ, ਗੁਰਦੇਵ ਸਿੰਘ, ਆਤਮਾ ਸਿੰਘ ਹੋਰਾਂ ਰਲ ਕੇ ਕੀਤਾ ਅਤੇ ਇਕ ਪਾਠ ਦਾ ਭੋਗ ਪਾਇਆ ਗਿਆ।

ਸ਼ਾਮ ਨੂੰ ਸੰਗੀਤ ਸਮਾਗਮ ਦਾ ਪ੍ਰੋਗਰਾਮ ਸੀ। ਆਰੰਭ ਵਿਚ ਸੰਤ ਬਲਬੀਰ ਸਿੰਘ ਜੀ ਨੇ ਸ਼ਬਦਾਂ ਨਾਲ ਸਭਾ ਦਾ ਆਰੰਭ ਕੀਤਾ। ਉਪਰੰਤ ਵਰਤਮਾਨ ਸਮੇਂ ਹੱਲੇ ਦੇ ਦੀਵਾਨ ਦੇ ਪ੍ਰਮੁੱਖ ਜਥੇਦਾਰ, ਇਕਬਾਲ ਸਿੰਘ ਸ੍ਰੀ ਭੈਣੀ ਸਾਹਿਬ ਵਾਲਿਆਂ 'ਕਿਆ ਉਪਮਾ ਤੇਰੀ ਆਖੀ ਜਾਏ" ਦੀ ਮੁੱਖ ਟੇਕ ਨਾਲ ਹੱਲੇ ਦਾ ਦੀਵਾਨ ਆਰੰਭ ਕੀਤਾ। ਅਨੇਕਾਂ ਢੁੱਕਵੇਂ ਪ੍ਰਮਾਣਾਂ ਅਤੇ ਪ੍ਰਸੰਗਾਂ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਇਤਿਹਾਸ ਨੂੰ ਦੱਸ ਕੇ ਅਤੇ ਸੰਗੀਤ ਸਮੇਤ ਬਾਕੀ ਖੇਤਰਾਂ ਵਿਚ ਸਤਿਗੁਰੂ ਜੀ ਦੀ ਬੇਮਿਸਾਲ ਅਗਵਾਈ ਦਾ ਵੇਰਵਾ ਦਿੰਦਿਆਂ ਅੱਜ ਦੇ ਸਮਾਗਮ ਦੀ ਸਫ਼ਲ ਭੂਮਿਕਾ ਬੰਨ੍ਹੀ।

ਜਥੇਦਾਰ ਇਕਬਾਲ ਸਿੰਘ ਜੀ ਵੀ ਸੰਗੀਤ ਦੇ ਪੁਰਾਣੇ ਵਿਦਿਆਰਥੀ ਹਨ ਅਤੇ ਉਸਤਾਦ ਮਹਿੰਦਰ ਸਿੰਘ ਜੀ ਤੋਂ ਸੰਗੀਤ ਦੀ ਬਾਕਾਇਦਾ ਸਿੱਖਿਆ ਲੈਂਦੇ ਰਹੇ ਹਨ। ਅੱਜ ਦੇ ਪ੍ਰੋਗਰਾਮ ਦਾ ਮੁੱਖ ਆਕਰਸ਼ਨ ਉਸਤਾਦ ਮਹਿੰਦਰ ਸਿੰਘ ਜੀ ਦਾ ਗਾਇਣ ਸੀ। ਇਸ ਵਾਸਤੇ ਜਥੇਦਾਰ ਇਕਬਾਲ ਸਿੰਘ ਵੀ ਆਏ ਸਨ। ਸ. ਮਹਿੰਦਰ ਸਿੰਘ ਬਹੁਤ ਸਾਰੇ ਕਲਾਕਾਰਾਂ ਜਿਵੇਂ ਸੰਤ ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਹਰਬੰਸ ਸਿੰਘ ਘੁੱਲਾ, ਬਲਦੇਵ ਸਿੰਘ ਰਾਣੀਆਂ ਅਤੇ ਹੋਰ ਕਲਾਕਾਰਾਂ ਅਤੇ ਰਾਗੀਆਂ ਨੂੰ ਆਰੰਭਕ ਸੰਗੀਤ ਸਿੱਖਿਆ ਦਿੰਦੇ ਰਹੇ ਹਨ। ਆਪ ਮਹਿੰਦਰ ਸਿੰਘ ਜੀ ਸ. ਭਗਤ ਸਿੰਘ ਸਾਂਗੜਾ ਅਤੇ ਪੰਡਿਤ ਹੁਸਨ ਲਾਲ ਮਿਊਜ਼ਿਕ ਡਾਇਰੈਕਟਰ ਪਾਸੋਂ ਸੰਗੀਤ ਦੀ ਤਾਲੀਮ ਲਈ ਹੋਈ ਹੈ। ਹਿਂਦੁਸਤਾਨ ਅਤੇ ਪਾਕਿਸਤਾਨ ਵਿਚ ਠੁਮਰੀ ਗਾਇਕ ਵਜੋਂ ਆਪ ਦੀ ਪ੍ਰਸਿੱਧੀ ਰਹੀ ਹੈ। ਚੜ੍ਹਦੀ ਜਵਾਨੀ ਵਿਚ ਹੀ ਆਪ ਨੇ ਸੰਗੀਤ ਦੇ ਸਾਰੇ ਭਾਰਤ ਦੇ ਮੁਕਾਬਲੇ ਵਿਚ ਅੱਵਲ ਰਹਿ ਕੇ ਲਤਾ ਮੰਗੇਸ਼ਕਰ ਜੀ ਦੇ ਹਥੋਂ 'ਸੁਰ ਮਣੀ' ਦਾ ਪੁਰਸਕਾਰ ਜਿਤਿਆ ਸੀ। ਸਵਰਗੀ ਸ. ਅਵਤਾਰ ਸਿੰਘ ਜੀ ਤਬਲੇ ਵਾਲਿਆਂ ਨਾਲ ਆਪ ਦਾ ਬਹੁਤ ਪ੍ਰੇਮ ਸੀ। ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨਾਂ, ਦਿੱਲੀ, ਲਖਨਊ, ਬੰਬਈ, ਔਰੰਗਾਬਾਦ, ਆਦਿ ਵਿਚ ਆਪ ਦੇ ਪ੍ਰੋਗਰਾਮਾਂ ਦੀ ਸਰਾਹੁਤਾ ਅਖਬਾਰਾਂ ਨੇ ਕੀਤੀ। ਕੀਨੀਆ, ਤਨਜ਼ਾਨੀਆ ਅਤੇ ਇੰਗਲੈਂਡ ਵਿਚ ਵੀ ਆਪ ਨੇ ਸੰਗੀਤ ਪ੍ਰੋਗਰਾਮਾਂ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ ਹੈ। ਸ੍ਰੀ ਭੈਣੀ ਸਾਹਿਬ ਅੰਮ੍ਰਿਤਸਰ, ਮੰਡੀ ਹਿਮਾਚਲ ਵਿਚ ਵਿਦਿਆਰਥੀਆਂ ਨੂੰ ਸੰਗੀਤ ਸਿੱਖਿਆ ਦੇਣ ਬਾਅਦ ਅੱਜ ਕੱਲ੍ਹ ਬੰਗਲੌਰ ਵਿਚ ਸੰਗੀਤ ਸੇਵਾ ਕਾਰਜ ਕਰ ਰਹੇ ਹਨ। ਆਪ ਨੂੰ ਸੁਣਨ ਵਾਸਤੇ ਸੰਗਤ ਵੀ ਦੂਰੋਂ ਨੇੜਿਓਂ ਬਹੁਤ ਆਈ ਸੀ।

ਸ. ਮਹਿੰਦਰ ਸਿੰਘ ਜੀ ਦੇ ਪ੍ਰੋਗਰਾਮ ਤੋਂ ਪਹਿਲਾਂ, ਜਲੰਧਰ ਦੇ ਇਕ ਪ੍ਰਮੁੱਖ ਯੁਵਾ ਕਲਾਕਾਰ ਸ. ਗੁਰਿੰਦਰ ਸਿੰਘ ਮਣੀ ਨੇ ਸੁਤੰਤਰ ਤਬਲਾ ਵਾਦਨ ਕੀਤਾ। ਗੁਰਿੰਦਰ ਸਿੰਘ ਮਣੀ ਉਸ ਸੁਖਦੇਵ ਸਿੰਘ ਨਾਮਧਾਰੀ ਦਾ ਸਪੁੱਤਰ ਹੈ ਜਿਸ ਨੇ ਬਨਾਰਸ ਰਹਿ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਪੰਡਿਤ ਕਿਸਨ ਮਹਾਰਾਜ ਕੋਲੋਂ ਤਬਲਾ ਸਿੱਖਿਆ। ਪੰਡਿਤ ਰਾਜਨ ਸਾਜਨ ਮਿਸ਼ਰਾ ਅਤੇ ਮੋਹਨ ਸਿੰਘ ਸੁਖਦੇਵ ਸਿੰਘ ਨਾਲ ਤਬਲਾ ਸੰਗਤ ਕਰਦੇ ਰਹੇ ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਵਿਦਿਆਰਥੀ ਗੁਰਿੰਦਰ ਸਿੰਘ ਤਬਲਾ ਵਾਦਨ ਵਿਚ ਕਈ ਸਨਮਾਨ ਪ੍ਰਾਪਤ ਕਰ ਚੁੱਕਾ ਹੈ ਅਤੇ ਇਸ ਵਾਰ ਭਾਰਤ ਦੀਆਂ ਨਾਰਥ ਜ਼ੋਨ ਦੀਆਂ ਸਾਰੀਆਂ ਯੂਨੀਵਰਸਿਟੀਆਂ ਦੇ ਮੁਕਾਬਲੇ 'ਚੋਂ ਅੱਵਲ ਰਿਹਾ ਹੈ। ਤਬਲਾ

ਵਾਦਨ ਦੀ ਆਰੰਭਿਕ ਸਿੱਖਿਆ ਆਪਣੇ ਪਿਤਾ ਸੁਖਦੇਵ ਸਿੰਘ ਤੋਂ ਲੈ ਕੇ ਅੱਜ ਕੱਲ੍ਹ ਪੰਡਿਤ ਰਮਾਂਕਾਂਤ ਜੀ ਦਾ ਹੋਣਹਾਰ ਚੇਲਾ ਹੈ।

ਗੁਰਿੰਦਰ ਸਿੰਘ ਮਣੀ ਨੇ ਤਬਲੇ ਤੇ ਝੱਪ ਤਾਲ ਦਾ ੧੫ ਕੁ ਮਿੰਟ ਵਾਦਨ ਕੀਤਾ। ਹਾਰਮੋਨੀਅਮ 'ਤੇ ਨਗਮਾ ਇਸ ਦੇ ਤਾਇਆ ਜੀ ਸੰਤ ਬਲਬੀਰ ਸਿੰਘ ਮੌਜੀ ਨੇ ਵਜਾਇਆ। ਤਬਲਾ ਵਾਦਨ ਬਾਰ-ਬਾਰ ਪਰਸੰਸਾ ਪ੍ਰਾਪਤ ਕਰ ਰਿਹਾ ਸੀ।

ਤਬਲਾ ਵਾਦਨ ਬਾਅਦ ਸ੍ਰੀ ਭੈਣੀ ਸਾਹਿਬ ਤੋਂ ਆਏ ਨੌਜਵਾਨ ਕਲਾਕਾਰ ਦਵਿੰਦਰ ਸਿੰਘ ਵੱਲੋਂ ਤਾਰ ਸ਼ਹਿਨਾਈ ਸਾਜ਼ ਦਾ ਸੁਤੰਤਰ ਵਾਦਨ ਸੀ। ਦਵਿੰਦਰ ਸਿੰਘ ਦੀ ਤਾਰ ਸ਼ਹਿਨਾਈ ਦੀ ਗੁਰੂ ਸੰਗਲੀ, ਸੰਤ ਮਈਆ ਸਿੰਘ ਥਾਈਲੈਂਡ, ਸੰਤ ਬਲਜੀਤ ਸਿੰਘ ਤੋਂ ਅੱਗੇ ਭਾਰਤ ਦੇ ਪ੍ਰਮੁੱਖ ਕਲਾਕਾਰ ਸ. ਪਿਆਰਾ ਸਿੰਘ ਨਾਲ ਜਾ ਮਿਲਦੀ ਹੈ। ਇਹ ਯੁਵਕ ਕਲਾਕਾਰ ਜਲੰਧਰ ਵਿਚ ਹੁੰਦੇ ਗਦਰੀ ਬਾਬਿਆਂ ਦੇ ਮੇਲੇ ਵਿਚ ਆਪਣੇ ਸਾਜ਼ ਵਾਦਨ ਦੇ ਜੌਹਰ ਦਿਖਾ ਗਿਆ ਹੈ। ਇਸ ਨੇ ਰਾਗ ਯਮਨ ਵਿਚ ਦੋ ਬੰਦਿਸ਼ਾਂ ਵਜਾਈਆਂ। ਪਹਿਲੀ ੧੧ ਮਾਤਰਾਂ ਦੀ ਅਤੇ ਦੂਸਰੀ ੧੬ ਮਾਤਰਾਂ ਦੀ। ਤਬਲੇ 'ਤੇ ਸੰਗਤ ਭੈਣੀ ਸਾਹਿਬੋਂ ਆਏ ਨਵਯੁਵਕ ਬਘੇਲ ਸਿੰਘ ਨੇ ਕੀਤੀ। ਵਾਹਵਾ ਰੰਗ ਬੱਝਿਆ।

ਹੁਣ ਮੁੱਖ ਕਲਾਕਾਰ ਸ. ਮਹਿੰਦਰ ਸਿੰਘ ਮੰਚ 'ਤੇ ਆਏ। ਉਨ੍ਹਾਂ ਨਾਲ ਤਬਲੇ 'ਤੇ ਸਾਥ ਦਿੱਤਾ ਪੰਜਾਬ ਦੇ ਮਸ਼ਹੂਰ ਤਬਲਾ ਗੁਰੂ-ਕਲਾਕਾਰ ਪੰਡਿਤ ਰਮਾਂਕਾਂਤ ਜੀ ਨੇ। ਸ. ਮਹਿੰਦਰ ਸਿੰਘ ਜੀ ਨੇ ਵੱਖ-ਵੱਖ ਰਾਗਾਂ ਵਿਚ ਛੇ ਬੰਦਿਸ਼ਾਂ ਗਾਈਆਂ।

ਪਹਿਲਾਂ ਉਨ੍ਹਾਂ ਰਾਗ ਨੱਟ ਵਿਚ ਇਕ ਸ਼ਬਦ ਗਾਇਆ "ਚਰਨ ਕਮਲ ਸੰਗ ਲਾਗੀ ਡੋਰੀ"। ਫਿਰ ਉਨ੍ਹਾਂ ਨਿਰਧਾਰਿਤ ਰਾਗ ਬਿਹਾਗੜਾ ਵਿਚ ਸਦਾ ਸਲਾਹਿਆ ਸ਼ਬਦ "ਅਤਿ ਪ੍ਰੀਤਮ ਮਨਮੋਹਣਾ, ਘੱਟ ਸੋਹਣਾ, ਪ੍ਰਾਨ ਅਧਾਰਾ ਰਾਮ॥..." ਗਾ ਕੇ ਸ੍ਰੋਤੇ ਝੂਮਣ ਲਾ ਦਿੱਤੇ। ਰਾਗ ਪੀਲੂ ਵਿਚ 'ਸਾਂਝ ਪਈ ਬਿਨ ਸ਼ਾਮ' ਅਤੇ ਸੋਹਣੀ ਦੀਆਂ ਸੁਰਾਂ ਵਿਚ 'ਪੀਆ ਕੇ ਨੈਣ ਸਲੋਨੇ' ਠੁਮਰੀਆਂ ਨੇ ਵੈਰਾਗਮਈ ਪ੍ਰਭਾਵ ਪਾਇਆ। ਫੇਰ ਸ੍ਰੋਤਿਆਂ ਦੀ ਮੰਗ 'ਤੇ ਉਨ੍ਹਾਂ ਦੋ ਹੋਰ ਰਚਨਾਵਾਂ ਸੁਣਾਈਆਂ। ਇਕ ਰਾਗ ਆਸਾ ਵਿਚ "ਪਿਰ ਦੇਖਣ ਕੀ ਆਸ" ਅਤੇ ਅੰਤ ਉੱਤੇ ਬੜੇ ਗੁਲਾਮ ਅਲੀ ਖਾਂ ਦਾ ਦਾਦਰਾ, 'ਯਾਦ ਪੀਆ ਕੀ ਆਏ'। ਸ੍ਰੋਤੇ ਬਦੋ-ਬਦੀ ਵਾਹਵਾ ਕਹਿਣ 'ਤੇ ਮਜਬੂਰ ਹੋ ਰਹੇ ਸਨ।

ਅੰਤ ਉੱਤੇ ਗੁਰਦੇਵ ਸਿੰਘ ਕੋਇਲ ਦੇ ਗੀਤਾਂ ਦੀ ਵਾਰੀ ਆ ਗਈ। ਗੁਰਦੇਵ ਸਿੰਘ ਦੀਆਂ ਸੁਰੀਲੀਆਂ ਹੇਕਾਂ ਅਤੇ ਮਾਸਟਰ ਅਮਰੀਕ ਸਿੰਘ ਦੇ ਲਿਖੇ ਗੀਤ "ਤੈਥੋਂ ਜਾਵਾਂ ਸਦ ਬਲਿਹਾਰ ਗੁਰ ਜਗਜੀਤ ਪਿਆਰਿਆ," ਨੇ ਸ੍ਰੋਤਿਆਂ ਨੂੰ ਆਪਣੇ ਨਾਲ ਹੀ ਗਾਉਣ 'ਤੇ ਮਜਬੂਰ ਕਰ ਦਿੱਤਾ ਜਿਸ ਤਰ੍ਹਾਂ ਸਾਰੀ ਕਾਇਨਾਤ ਹੀ ਸਤਿਗੁਰੂ ਜਗਜੀਤ ਸਿੰਘ ਦੇ ਗੁਣਗਾਣ ਕਰ ਰਹੀ ਹੋਵੇ। ਐਸੇ ਮਾਹੌਲ ਵਿਚ ਪ੍ਰੋਗਰਾਮ ਦਾ ਭੋਗ ਪਿਆ। ਅੰਤ ਉੱਤੇ ਰਾਤ ਦਾ ਲੰਗਰ ਤਿਆਰ ਸੀ। ਪ੍ਰੋਗਰਾਮ ਅਜੇ ਵੀ ਸੰਗਤਾਂ ਦੀਆਂ ਯਾਦਾਂ ਵਿਚ ਸਮਾਇਆ ਹੋਇਆ ਹੈ।

## ਬਸਤੀ ਭੂਰੇ ਖਾਂ ਜਲੰਧਰ ਵਿਚ ਪੁਰਬ

ਗੁਰਦੁਆਰਾ ਨਾਮਧਾਰੀ ਬਸਤੀ ਭੂਰੇ ਖਾਂ ਪ੍ਰੀਤ ਨਗਰ ਜਲੰਧਰ ਵਿਚ ੫ ਦਸੰਬਰ ੨੦੦੪ ਐਤਵਾਰ ਨੂੰ ਸਤਿਗੁਰੂ ਨਾਨਕ ਦੇਵ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਾਂਝਾ ਗੁਰਪੁਰਬ ਮਨਾਇਆ ਗਿਆ।

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਮੌਜੀ, ਸੰਤ ਸੰਤੋਖ ਸਿੰਘ ਠੋਲੂ ਦੇ ਜਥੇ ਨੇ ਕੀਤਾ। ਫੇਰ ਜਥੇਦਾਰ ਇਕਬਾਲ ਸਿੰਘ ਸ੍ਰੀ ਭੈਣੀ ਸਾਹਿਬ ਦਾ ਹੱਲੇ ਦਾ ਦੀਵਾਨ ਲੱਗਾ। ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਦਾ ਭਾਸ਼ਣ ਹੋਇਆ। ਅੰਤ ਉੱਤੇ ਕਵੀ ਸਵਰਨ ਸਿੰਘ ਨੇ ਗੁਰੂ ਜੱਸ ਕੀਤਾ। ਪਾਠ ਦਾ ਭੋਗ ਪਾਇਆ ਗਿਆ ਅਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ।

-ਦੀਪ ਸਿੰਘ ਸਕੱਤਰ

## 'ਲਹਿਰਾਂ' ਅਦਬੀ ਬੋਰਡ (ਲਾਹੌਰ) ਵੱਲੋਂ ਜੈਤੇਗ ਸਿੰਘ ਅਨੰਤ ਦਾ ਸ਼ਾਨਦਾਰ ਸਨਮਾਨ ਸਾਮਰੋਹ

ਲਹਿਰਾਂ ਅਦਬੀ ਬੋਰਡ, ਲਾਹੌਰ ਨੇ ਹੁਣੇ ਜਿਹੇ ਹੀ ੧੯ ਨਵੰਬਰ ੨੦੦੪ ਅਲਹਮਰਾ ਹਾਲ, ਦੀ ਮਾਲ, ਲਾਹੌਰ ਵਿਖੇ ਇੱਕ ਸ਼ਾਨਦਾਰ ਸਨਮਾਨ ਸਮਾਰੋਹ ਕਰਕੇ, ਕੈਨੇਡਾ ਤੋਂ ਉੱਘੇ ਫੋਟੋ ਕਲਾਕਾਰ ਅਤੇ ਪੱਤਰਕਾਰ, ਲੇਖਕ ਤੇ ਲਹਿਰਾਂ ਬਿਊਰੋ ਦੇ ਮੁੱਖੀ—ਜੈਤੇਗ ਸਿੰਘ ਅਨੰਤ ਹੋਰਾਂ ਦਾ ਨਿੱਘਾ ਸਵਾਗਤ ਕੀਤਾ। ਇਸ ਸਮਾਰੋਹ ਵਿੱਚ ਲਹਿੰਦੇ ਪੰਜਾਬ ਦੇ ਮਸ਼ਹੂਰ ਸਾਹਿਤਕ ਅਤੇ ਸਭਿਆਚਾਰਕ ਖੇਤਰਾਂ ਵਿੱਚ ਜਾਣੀਆਂ ਪਹਿਚਾਣੀਆਂ ਹਸਤੀਆਂ ਸ਼ਾਮਿਲ ਹੋਈਆਂ। ਪ੍ਰਿੰਟ ਮੀਡੀਆ ਅਤੇ ਇਲੈਕਟਰੋਨਿਕ ਮੀਡੀਆ ਦੀ ਭਰਵੀਂ ਹਾਜ਼ਰੀ ਵੇਖਣ ਨੂੰ ਮਿਲਦੀ ਸੀ। ਇਸ ਸਮਾਰੋਹ ਦੀ ਪ੍ਰਧਾਨਗੀ ਜਾਣੇ-

ਪਹਿਚਾਣੇ ਖੋਜੀ, ਆਲੋਚਕ, ਲੇਖਕ ਤੇ ਸੀਨੀਅਰ ਪੱਤਰਕਾਰ ਸਈਅਦ ਸਿਬਦੁਲ ਹੁਸਨ ਜ਼ੈਗਮ ਹੋਰਾਂ ਨੇ ਕੀਤੀ। ਮੁੱਖ ਮਹਿਮਾਨ ਜੈਤੇਗ ਸਿੰਘ ਅਨੰਤ ਜੋ ਕਿ ਵਿਸ਼ੇਸ਼ ਤੌਰ ਤੇ ਕੈਨੇਡਾ ਤੋਂ ਪੁੱਜੇ, ਹੋਰਾਂ ਦੇ ਨਾਲ ਪ੍ਰਧਾਨਗੀ ਮੰਡਲ ਵਿੱਚ ਨਾਮਵਰ ਕਹਾਣੀਕਾਰ, ਕਾਲਮ-ਨਵੀਸ ਤੇ ਪੱਤਰਕਾਰ ਪ੍ਰੋ. ਅਫਜ਼ਲ ਤੌਸੀਫ ਸਨ। ਲਹਿਰਾਂ ਦੇ ਚੀਫ ਐਡੀਟਰ ਡਾ. ਸਈਅਦ ਅਖਤਰ ਨੇ ਜੈਤੇਗ ਸਿੰਘ ਅਨੰਤ ਦੀ ਜਾਣ-ਪਹਿਚਾਣ ਕਰਵਾਉਂਦੇ ਹੋਏ ਦੱਸਿਆ ਕਿ ਉਹ ਇਕ ਅੰਤਰ-ਰਾਸ਼ਟਰੀ ਪੱਧਰ ਦੇ ਫੋਟੋ-ਕਲਾਕਾਰ ਸੀਨੀਅਰ ਪੱਤਰਕਾਰ ਤੋਂ ਇਲਾਵਾ, ਇੱਕ ਚੰਗੇ ਲੇਖਕ ਵੀ ਹਨ। ਉਹ ਕਲਾ, ਸਾਹਿਤ ਤੇ ਸਭਿਆਚਾਰ ਤੇ ਆਪਣੀ ਕਲਮ ਚਲਾਉਂਦੇ ਹਨ। ਉਹ ਪੰਜਾਬ ਦੇ ਸਭਿਆਚਾਰ ਵਿਭਾਗ ਤੋਂ ਸੰਨ ੧੯੯੯ ਵਿੱਚ ਇਕ ਸੀਨੀਅਰ ਫੋਟੋਗਰਾਫਰ ਦੇ ਅਹੁੱਦੇ ਤੋਂ ਰਿਟਾਇਰ ਹੋਏ ਤੇ ਇਸ ਸਮੇਂ ਉਹ ਕੈਨੇਡਾ ਵਿਖੇ, ਪੰਜਾਬ ਅਤੇ ਪੰਜਾਬੀਅਤ ਨੂੰ ਵਿਕਸਿਤ ਕਰਨ ਵਿੱਚ ਆਪਣੀਆਂ ਭਰਪੂਰ ਸੇਵਾਵਾਂ ਨਿਭਾ ਰਹੇ ਹਨ। ਉਹ ਉੱਥੇ 'ਲਹਿਰਾਂ' ਮਹੀਨਾਵਾਰ ਲਾਹੌਰ ਦੇ ਬਿਊਰੋ ਚੀਫ ਵੀ ਹਨ।

ਸਵਾਗਤੀ ਸਮਾਰੋਹ ਵਿੱਚ ਜੈਤੇਗ ਸਿੰਘ ਅਨੰਤ ਨੇ ਸਾਰੇ ਹਾਜ਼ਰੀਨ ਅਤੇ ਆਯੋਜਕਾਂ ਦਾਂ ਧੰਨਵਾਦ ਕੀਤਾ। ਇਸ ਦੇ ਨਾਲ ਹੀ, ਉਨ੍ਹਾਂ ਲਹਿੰਦੇ ਪੰਜਾਬ ਦੇ ਮੁੱਖ ਮੰਤਰੀ— ਚੌਧਰੀ ਪ੍ਰਵੇਜ਼ ਇਲਾਹੀ ਨੂੰ ਇਸ ਗੱਲ ਦੀ ਮੁਬਾਰਕ ਦਿੱਤੀ ਤੇ ਧੰਨਵਾਦ ਕੀਤਾ ਕਿ ਉਨ੍ਹਾਂ ਨੇ ਪੰਜਾਬ ਰਾਜ ਵਿੱਚ ਪੰਜਾਬੀ ਬੋਲੀ ਨੂੰ ਵਿਕਸਿਤ ਕਰਨ ਵਿਚ ਯੋਗ ਕਦਮ ਪੁੱਟ ਹਨ। ਉਨ੍ਹਾਂ ਨੇ ਪੰਜਾਬ ਸਰਕਾਰ ਵੱਲੋਂ ਪੰਜਾਬੀ ਬੋਲੀ, ਸਭਿਆਚਾਰ ਅਤੇ ਕਲਾ ਨੂੰ ਪ੍ਰਫੁਲਤ ਕਰਨ ਲਈ ਖੋਲ੍ਹੇ ਗਏ ਇਕ ਇੰਸਟੀਚਿਊਟ ਲਈ ਉਨ੍ਹਾਂ ਦੀ ਭਰਪੂਰ ਸ਼ਲਾਘਾ ਕੀਤੀ ਅਤੇ ਇਸ ਨੂੰ ਰਾਜ ਦੀ ਅਸੈਂਬਲੀ ਵਿਚ ਇੱਕ ਕਾਨੂੰਨੀ ਬਿਲ ਰਾਹੀਂ ਮਾਨਤਾ ਦੁਆ ਕੇ, ਸਮੁੱਚੇ ਪੰਜਾਬੀ ਭਾਈਚਾਰੇ ਦਾ ਦਿਲ ਜਿੱਤਿਆ ਹੈ। ਸ੍ਰੀ ਅਨੰਤ ਨੇ ਕੈਨੇਡਾ ਦੇ ਪੰਜਾਬੀ ਭਾਈਚਾਰੇ ਵੱਲੋਂ ਅਤੇ ਆਪਣੇ ਵੱਲੋਂ ਪੰਜਾਬ ਦੇ ਮੁੱਖ ਮੰਤਰੀ – ਚੌਧਰੀ ਪਰਵੇਜ਼ ਇਲਾਹੀ ਨੂੰ ਅਜਿਹੇ ਸ਼ਲਾਘਾਯੋਗ ਪੁਟੇ ਜਾ ਰਹੇ ਕਦਮਾਂ ਨੂੰ ਹੋਰ ਅਗੇ ਤੋਰਨ ਲਈ ਸ਼ੁੱਭ ਕਾਮਨਾਵਾਂ ਭੇਟ ਕੀਤੀਆਂ। ਕੈਨੇਡਾ ਵਿੱਚ ਪੰਜਾਬੀ ਬੋਲੀ ਅਤੇ ਪੰਜਾਬੀ ਸਭਿਆਚਾਰ ਦੀ ਵਰਤਮਾਨ ਸਥਿਤੀ ਤੇ ਰੌਸ਼ਨੀ ਪਾਉਂਦੇ ਹੋਏ, ਜੈਤੇਗ ਸਿੰਘ ਅਨੰਤ ਹੋਰਾਂ ਨੇ ਇਸ ਗੱਲ ਦਾ ਖੁਲਾਸਾ ਕੀਤਾ ਕਿ ਸਾਊਥ ਏਸ਼ੀਅਨ ਦੇਸ਼ਾਂ ਵਿਚੋਂ ਕੈਨੇਡਾ ਵਿਖੇ ਰਹਿ ਰਹੇ ਵਸਨੀਕਾਂ ਵਿੱਚ ਸਭ ਤੋਂ ਵੱਧ ਗਿਣਤੀ ਭਾਰਤੀਆਂ ਦੀ ਹੈ, ਜਿਨ੍ਹਾਂ ਵਿੱਚ ਪਹਿਲਾ ਨੰਬਰ ਪੰਜਾਬੀਆਂ ਦਾ ਹੈ। ਉਨ੍ਹਾਂ ਨੇ ਦੱਸਿਆ ਕਿ ਬ੍ਰਿਟਿਸ਼ ਕੋਲੰਬੀਆ ਸਟੇਟ ਵਿਚ, ਪੰਜਾਬੀ ਦੂਜੀ ਭ੍ਰਾਸ਼ਾ ਵਜੋਂ ਸਟੇਟ ਵਿੱਚ ਮਾਨਤਾ ਪ੍ਰਾਪਤ ਹੈ ਅਤੇ ਕੈਨੇਡਾ ਦੇ ਪਾਰਲੀਮੈਂਟ ਵਿਚ ਪੰਜਾਬ ਦੀ ਸਥਿਤੀ ਚੌਥੇ ਦਰਜੇ ਤੇ ਆਉਂਦੀ ਹੈ। ਪ੍ਰਮਾਤਮਾ ਦੀ ਕ੍ਰਿਪਾ ਨਾਲ ਕੈਨੇਡਾ ਦੀ ਪਾਰਲੀਮੈਂਟ ਵਿਚ ਨੌਂ ਪੰਜਾਬੀ ਮੈਂਬਰ ਪਾਰਲੀਮੈਂਟ ਹਨ ਤੇ ਕੈਨੇਡਾ ਦੇ ਇਤਿਹਾਸ ਵਿਚ ਪਹਿਲੀ ਵਾਰ, ਜੇਕਰ ਕੋਈ ਜੋੜਾ ਜੇਤੂ ਮੈਂਬਰ ਵਜੋਂ ਚੁਣਿਆ ਗਿਆ ਹੈ ਤਾਂ ਉਹ ਪੰਜਾਬੀ ਹੀ ਹੈ ਜੋ ਬ੍ਰਿਟਿਸ਼ ਕੋਲੰਬੀਆ ਤੋਂ ਗੁਰਮੰਤ ਗਰੇਵਾਲ ਤੇ ਨੀਨਾ ਗਰੇਵਾਲ ਹਨ। ਉਨ੍ਹਾਂ ਨੇ ਅੱਗੇ ਚਲਕੇ ਦੱਸਿਆ ਕਿ ਬ੍ਰਿਟਿਸ਼ ਕੋਲੰਬੀਆ ਦੀ ਅਸੈਂਬਲੀ ਵਿੱਚ, ਅੱਠ ਪੰਜਾਬੀ ਮੈਂਬਰ ਹਨ ਤੇ ਚਾਰ ਸਾਲ ਪਹਿਲਾਂ, ਇਸੇ ਸੂਬੇ ਦਾ ਮੁੱਖ ਮੰਤਰੀ ਉੱਜਲ ਦੋਸਾਂਝ ਸੀ ਜੋ ਇਸ ਸਮੇਂ ਫੈਡਰਲ ਗੌਰਮਿੰਟ ਵਿਚ ਹੈਲਥ ਮੰਤਰੀ ਹੈ। ਉਨ੍ਹਾਂ ਨੇ ਅੱਗੇ ਦੱਸਿਆ ਕਿ ਕੈਨੇਡਾ ਵਿੱਚ ਪੰਜਾਬੀ ਦੀ ਪੜ੍ਹਾਈ ਲਈ ਵਿਸ਼ੇਸ਼ ਪ੍ਰਬੰਧ ਹਨ ਅਤੇ ਜੇਕਰ ਕਿਸੇ ਸਕੂਲ ਵਿੱਚ ੧੦ ਵਿਦਿਆਰਥੀ ਪੰਜਾਬੀ ਪੜ੍ਹਨਾ ਚਾਹੁਣ ਤਾਂ ਇੱਕ ਅਧਿਆਪਕ ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ, ਕੈਨੇਡਾ ਵਿੱਚ ਸਾਹਿਤਕ ਗਤੀਵਿਧੀਆਂ ਤੇ ਰੋਸ਼ਨੀ ਪਾਉਂਦੇ ਹੋਏ, ਉਨ੍ਹਾਂ ਦੱਸਿਆ ਕਿ ਬ੍ਰਿਟਿਸ਼ ਕੋਲੰਬੀਆ ਵਿੱਚ, ਸਰੀ ਤੇ ਵੈਨਕੂਵਰ ਵਿਖੇ, ਲੇਖਕ ਮੰਚ, ਵੈਨਕੂਵਰ ਤੇ ਪੰਜਾਬੀ ਲਿਖਾਰੀ ਸਭਾ , ਨਾਰਥ ਅਮਰੀਕਾ ਦਾ ਇੱਕ ਵਿਲੱਖਣ ਇਤਿਹਾਸ ਹੈ। ਉਨਟਾਰੀਓ ਵਿਖੇ ਕਲਮਾਂ ਦਾ ਕਾਫਲਾ, ਅਲਬਰਟਾ ਵਿਖੇ ਪੰਜਾਬੀ ਲਿਖਾਰੀ ਸਭਾਂ, ਕੈਲਗਿਰੀ ਵੀ ਆਪਣੇ ਕਾਰਜ ਜ਼ੋਰਾਂ ਸ਼ੋਰਾਂ ਨਾਲ ਕਰ ਰਹੇ ਹਨ। ਕੈਨੇਡਾ ਵਿਖੇ ਪੰਜਾਬੀ ਦੇ ਵੱਖ-ਵੱਖ ਵਿਸ਼ਿਆਂ ਉੱਤੇ, ਹਰ ਸਾਲ ਵੀਹ ਤੋਂ ਉੱਤੇ ਕਿਤਾਬਾਂ ਦੇ ਪ੍ਰਕਾਸ਼ਨ ਹੁੰਦੇ ਹਨ ਅਤੇ ਰਿਲੀਜ਼ ਸਮਾਰੋਹਾਂ ਤੇ ਵੱਡੀਆਂ ਗੋਸ਼ਟੀਆਂ ਕੀਤੀਆਂ ਜਾਂਦੀਆਂ ਹਨ। ਪੰਜਾਬੀ ਦੇ ਨਾਮਵਰ ਲੇਖਕਾਂ ਵਿੱਚ ਗਿਆਨੀ ਕੇਸਰ ਸਿੰਘ, ਮਰਹੂਮ ਗੁਰਦੇਵ ਸਿੰਘ ਮਾਨ, ਰਵਿੰਦਰ ਰਵੀ, ਗੁਰਚਰਨ ਰਾਮਪੁਰੀ, ਨਦੀਪ ਪ੍ਰਮਾਰ, ਅਜਮੇਰ ਰੋਡੇ, ਡਾਕਟਰ ਦਰਸ਼ਨ ਗਿੱਲ, ਇਕਬਾਲ ਰਾਮੂਵਾਲੀਆਂ ਜਰਨੈਲ ਸਿੰਘ ਸੇਖਾ ਦੇ ਨਾਮ ਵਰਨਣਯੋਗ ਹਨ। ਜਿੱਥੋਂ ਤੱਕ ਪ੍ਰਿੰਟ ਮੀਡੀਆ ਦਾ ਸਵਾਲ ਹੈ, ਇਸ ਸਮੇਂ ਕੈਨੇਡਾ ਵਿੱਚ ੬੦ ਤੋਂ ਉੱਪਰ ਪੰਜਾਬੀ ਦੇ ਵੀਕਲੀ, ਮਾਸਿਕ ਤੇ ਤਿਮਾਹੀ ਪਰਚੇ ਛਪ ਰਹੇ ਹਨ। ਇਨ੍ਹਾਂ ਵਿੱਚੋਂ-ਕੈਨੇਡੀਅਨ ਟਾਈਮਜ਼ ਅਤੇ ਚੜ੍ਹਦੀ ਕਲਾ ਅਜਿਹੇ ਦੋ ਪੇਪਰ ਹਨ, ਜੋ ਮੁੱਲ

ਦੇ ਪੇਪਰ ਪੂਰੀ ਉੱਤਰੀ ਅਮਰੀਕਾ ਵਿੱਚ ਮਾਰ ਕਰਦੇ ਹਨ। ਇਸ ਤੋਂ ਇਲਾਵਾ, ਟਰਾਂਟੋ ਤੋਂ ਨਿਕਲਦਾ ਹਮਦਰਦ ਅਤੇ ਅਜੀਤ ਅਜਿਹੇ ਅਦਾਰੇ ਹਨ ਜਿਹੜੇ ਇੱਕੋ ਸਮੇਂ ਟਰਾਂਟੋ, ਵੈਨਕੂਵਰ, ਨਿਊਯਾਰਕ ਅਤੇ ਕੈਲੀਫੋਰਨੀਆ ਦੇ ਐਡੀਸ਼ਨ ਵੱਡੇ ਆਕਾਰੀ ਸਰੂਪ ਵਿੱਚ ਸੱਜ ਧੱਜ ਕੇ ਕਢਦੇ ਹਨ। ਪ੍ਰਵਾਸੀ ਇਹੋ ਜਿਹਾ ਪਰਚਾ ਹੈ ਜਿਹੜਾ ਟਰਾਂਟੋ ਅਤੇ ਵੈਨਕੂਵਰ ਤੋਂ ਇੱਕੋ ਸਮੇਂ ਕੱਢਿਆ ਜਾਂਦਾ ਹੈ। ਬ੍ਰਿਟਿਸ਼ ਕੋਲੰਬੀਆ ਵਿਖੇ ਦੇਸ-ਪ੍ਰਦੇਸ ਅਜਿਹਾ ਪਹਿਲਾ ਪਰਚਾ ਹੈ ਜੋ ਕਿਸੇ ਸਮੇਂ ਰੋਜ਼ਾਨਾ ਪੇਪਰ ਦੇ ਰੂਪ ਵਿੱਚ ਚਲਿਆ ਹੈ ਅਤੇ ਇਸ ਸਮੇਂ ਵੀਕਲੀ ਪੇਪਰ ਦੇ ਤੌਰ 'ਤੇ ਪੰਜਾਬੀਆਂ ਦੀ ਸੇਵਾ ਕਰ ਰਿਹਾ ਹੈ। ਬੀ.ਸੀ. ਤੋਂ ਨਿਕਲਦੇ ਪੰਜਾਬੀ ਦੁਨੀਆ ਦੀ ਆਪਣੀ ਸ਼ਾਨੋ ਸ਼ੌਕਤ ਹੈ। ਆਵਾਜ਼, ਗਾਰਡੀਅਨ, ਪੰਜ ਪਾਣੀ, ਨਗਾਰਾ, ਸਾਂਝ ਸਵੇਰਾ, ਟਰਾਂਟੋ ਟ੍ਰਿਬਿਊਨ, ਪੰਜਾਬੀ ਸਟਾਰ, ਪੰਜਾਬੀ ਐਕਸਪ੍ਰੈੱਸ, ਸੰਘਰਸ਼ ਵੀ ਆਪਣੇ ਖੇਤਰ ਵਿੱਚ ਪੰਜਾਬ ਵਿੱਚ ਪੰਜਾਬ ਅਤੇ ਪੰਜਾਬੀਅਤ ਦੀ ਸੇਵਾ ਕਰ ਰਹੇ ਹਨ। ਟਰਾਂਟੋ ਵਿਖੇ ਪੰਜਾਬੀ ਅਖਬਾਰਾਂ ਦਾ ਪ੍ਰੈੱਸ ਕਲੱਬ ਦੀਆਂ ਗਤੀ-ਵਿਧੀਆਂ ਵੀ ਸ਼ਲਾਘਾਯੋਗ ਹਨ। ਸਿੱਖ ਵਿਰਸਾ ਇੱਕ ਅਜਿਹਾ ਮਹੀਨਾਵਾਰ ਮੈਗਜ਼ੀਨ ਹੈ ਜੋ ਸਿੱਖ ਪਰੰਪਰਾਵਾਂ ਦਾ ਪਹਿਰੇਦਾਰ ਹੈ। ਟਰਾਂਟੋ ਤੋਂ ਨਿਕਲਦਾ ਖ਼ਬਰਨਾਮਾ ਅਜਿਹਾ ਪਰਚਾ ਹੈ ਜਿਸ ਦੀ ਵੈਬਸਾਈਟ ਖਬਰਨਾਮਾ ਡਾਟ ਕਾਮ ਵੀ ਪੂਰੇ ਨਾਰਥ ਅਮਰੀਕਾ ਵਿੱਚ ਲੋਕਪ੍ਰਿਯ ਹੈ। ਇਸ ਤੋਂ ਇਲਾਵਾ, ਨਿਸ਼ੋਤ, ਲਿਖਾਰੀ, ਬਧਨੀ ਅਜਿਹੀਆਂ ਵੈਬ-ਸਾਈਟਸ ਹਨ ਜਿਨ੍ਹਾਂ ਨੂੰ ਇੱਥੋਂ ਦੇ ਪਾਠਕ ਬੜੀ ਉਤਸੁਕਤਾ ਨਾਲ ਵੇਖਦੇ ਹਨ। ਕੁਝ ਸਮੇਂ ਤੋਂ ਅਲਬਰਟਾ ਵਿਚੋਂ ਨਿਕਲਦਾਂ ਦੇਸ ਪ੍ਰਦੇਸ ਪੇਪਰ ਵੀ ਪੰਜਾਬੀਆਂ ਦੇ ਦਿਲ ਦੀ ਧੜਕਣ ਬਣ ਚੁੱਕਾ ਹੈ। ਇਸ ਤੋਂ ਇਲਾਵਾ, ਜੈਤੇਗ ਸਿੰਘ ਅਨੰਤ ਵੱਲੋਂ ਇਸ ਮੌਕੇ 'ਤੇ ਕੈਨੇਡਾ ਦੇ ਪੰਜਾਬੀਆਂ ਤੇ ਅਧਾਰਤ ਵੈਬਸਾਈਟ ਦੀ ਲਿਸਟ ਜਾਰੀ ਕੀਤੀ ਗਈ। ਇਸ ਤੋਂ ਇਲਾਵਾ, ਕੈਨੇਡਾ ਦੇ ਵਿੱਚ ਪੰਜਾਬੀ ਸੱਭਿਆਚਾਰ ਤੇ ਵਿਰਾਸਤ ਨਾਲ ਹੁੰਦੇ ਮੇਲਿਆਂ, ਕਬੱਡੀ ਮੈਚਾਂ, ਗੀਤ-ਸੰਗੀਤ, ਥਿਏਟਰ, ਫਿਲਮਾਂ ਤੇ ਪੰਜਾਬੀਆਂ ਦੇ ਜਨ-ਜੀਵਨ ਉੱਤੇ ਬੜੀ ਰੌਚਕ ਤੇ ਜਾਣਕਾਰੀ ਭਰਪੂਰ ਵਾਕਫੀ ਦਿੱਤੀ ਜਿਸ ਨੂੰ ਲਹਿੰਦੇ ਪੰਜਾਬ ਦੇ ਸੂਝਵਾਨ ਸਰੋਤਿਆਂ ਨੇ ਬੜੀ ਦਿਲਚਸਪੀ ਨਾਲ ਸੁਣਿਆ। ਸ੍ਰੀ ਅਨੰਤ ਵੱਲੋਂ ਲਹਿੰਦੇ ਪੰਜਾਬ ਤੇ ਜਿੱਥੇ ਪੰਜਾਬੀ ਮੀਡੀਆ ਦੀ ਪ੍ਰਸੰਸਾ ਕੀਤੀ ਗਈ ਉੱਥੇ ਵਿਸ਼ੇਸ਼ ਤੌਰ ਤੇ ਪੰਜਾਬੀ ਦੇ ਨਿਕਲਦੇ ਰੋਜ਼ਾਨਾ ਭੁਲੇਖਾ ਅਤੇ ਰੋਜ਼ਾਨਾ ਖ਼ਬਰਾਂ ਦੇ ਕੰਮ-ਕਾਜ ਦੀ ਭਰਪੂਰ ਪ੍ਰਸੰਸਾ ਕੀਤੀ ਕਿ ਉਹ ਪੰਜਾਬੀਆਂ ਦੀ ਆਵਾਜ਼ ਬਣ ਕੇ ਨਿਘਰ ਸੇਵਾ ਕਰ ਰਹੀ ਹੈ।

ਸਮਾਰੋਹ ਦੇ ਪ੍ਰਧਾਨ ਸਈਅਦ ਸਿਬਤੁਲ ਹਸਨ ਜ਼ੈਗਮ ਨੇ ਵਿਸਥਾਰ ਵਿੱਚ ਸ. ਜੈਤੇਗ ਸਿੰਘ ਅਨੰਤ ਹੋਰਾਂ ਦੀਆਂ ਪੰਜਾਬੀ ਵਿਰਾਸਤ ਅਤੇ ਸੱਭਿਆਚਾਰ ਪ੍ਰਤੀ ਕੀਤੀਆਂ ਸੇਵਾਵਾਂ ਦੀ ਭਰਪੂਰ ਪ੍ਰਸੰਸਾ ਕੀਤੀ ਅਤੇ ਉਨ੍ਹਾਂ ਨੂੰ ਪੱਤਰਕਾਰੀ ਵਿੱਚ ਵਿਲੱਖਣਤਾ ਭਰਪੂਰ ਯੋਗਦਾਨ ਪਾਉਣ ਲਈ ਸਰਾਹਿਆ। ਲਹਿਰਾਂ ਦੇ ਚੀਫ਼ ਐਡੀਟਰ ਡਾ. ਸਈਅਦ ਅਖਤਰ ਹੋਰਾਂ ਦੇ ਹਾਲ ਦੇ ਵਿੱਚ ਕੈਨੇਡਾ ਦੇ ਸਫਲ ਦੌਰੇ ਲਈ ਜੈਤੇਗ ਸਿੰਘ ਅਨੰਤ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਇਸ ਦੌਰੇ ਨੂੰ ਇਸ ਢੰਗ ਨਾਲ ਮੋਨੀਟਰ ਕੀਤਾ ਕਿ ਡਾਕਟਰ ਅਖਤਰ ਦਾ ਕੈਨੇਡਾ ਦੌਰਾ ਸ਼ਾਨਦਾਰ ਹੋ ਨਿਬੜਿਆ ਅਤੇ ਜਿਸ ਨਾਲ ਅਦਾਰਾ 'ਲਹਿਰਾਂ' ਦੇ ਹੱਥ ਮਜ਼ਬੂਤ ਹੋਏ। ਇਸ ਸਮੇਂ ਚੋਟੀ ਦੇ ਮਸ਼ਹੂਰ ਗਾਇਕਾਂ ਨੇ ਸੂਫ਼ੀਆਨਾ ਕਲਾਮ ਪੇਸ਼ ਕੀਤਾ। ਜਿਨ੍ਹਾਂ ਵਿੱਚ ਡਾ. ਅਜ਼ਹਾਰ ਮਹਿਮੂਦ ਚੌਧਰੀ ਸ਼ਾਮਲ ਸਨ। ਉਨ੍ਹਾਂ ਨੇ ਮੀਆਂ ਮੁਹੰਮਦ ਬਖਸ਼ ਦੇ ਕਲਾਮ ਪੇਸ਼ ਕੀਤੇ । ਪ੍ਰੋ. ਮੁਹੰਮਦ ਅਗਜ਼ਦ ਨੇ ਵਾਰਿਸਸ਼ਾਹ ਗਾਇਆ। ਇਕਬਾਲ ਬਾਹੂ ਨੇ ਸੁਲਤਾਨ ਬਾਹੂ ਪੇਸ਼ ਕੀਤਾ। ਪ੍ਰੋ. ਡਾ. ਯੌਨਿਸ ਅਹਿਕਰ ਅਤੇ ਜੁਬੈਦਾ ਹੈਦਰ ਜ਼ੈਬੀ ਨੇ ਆਪਣੀਆਂ ਕਵਿਤਾਵਾਂ ਪੇਸ਼ ਕੀਤੀਆਂ ਅਤੇ ਹੁਸੈਨ ਸ਼ਾਦ ਨੇ ਆਪਣਾ ਆਰਟੀਕਲ ਪੇਸ਼ ਕੀਤਾ ਜਿਸ ਵਿੱਚ ਲਹਿਰਾਂ ਅਤੇ ਅਖਤਰ ਹੁਸੈਨ ਅਖਤਰ ਦੀ ਸਖਸ਼ੀਅਤ ਨੂੰ ਬੜੇ ਸੋਹਣੇ ਸ਼ਬਦਾਂ ਵਿੱਚ ਉਸਾਰਿਆ ਗਿਆ। ਇਕਬਾਲ ਦੀਵਾਨਾ ਨੇ ਆਪਣੀਆਂ ਵਿਅੰਗ ਭਰੀਆਂ ਕਵਿਤਾਵਾਂ ਪੇਸ਼ ਕੀਤੀਆਂ।

ਅੰਤ ਵਿੱਚ ਸ. ਜੈਤੇਗ ਸਿੰਘ ਅਨੰਤ ਨੂੰ ਲਹਿਰਾਂ ਅਦਬੀ ਬੋਰਡ ਵੱਲੋਂ ਇੱਕ ਸ਼ਾਨਦਾਰ ਪਲੇਕ ਐਵਾਰਡ ੨੦੦੪ ਲਹਿਰਾਂ ਅਦਬੀ ਬੋਰਡ ਵੱਲੋਂ ਪ੍ਰੋ. ਅਫਜ਼ਲ ਤੌਸੀਫ ਨੇ ਪੇਸ਼ ਕੀਤਾ। ਇਸ ਸਮਾਰੋਹ ਵਿੱਚ ਪੁੱਜਣ ਵਾਲੇ ਵਿਅਕਤੀ ਲਾਹੌਰ ਤੋਂ ਇਲਾਵਾ, ਜ਼ਿਲ੍ਹਾ ਕਸੂਰ, ਉਕਾੜਾ, ਸਾਹੀਵਾਲ, ਸ਼ੇਖੂਪੁਰਾ, ਗੁਜਰਾਂਵਾਲਾ, ਗੁਜਰਾਤ, ਜੇਹਲਮ ਅਤੇ ਸਿਆਲਕੋਟ ਤੋਂ ਇਲਾਵਾ ਹਵੇਲੀ ਲੱਖਾ ਤੇ ਦੇਪਾਲਪੁਰ ਤੋਂ ਕਾਫੀ ਗਿਣਤੀ ਵਿੱਚ ਪੁੱਜੇ ਸਨ। ਅਨੇਕਾਂ ਲਿਖਾਰੀਆਂ ਤੇ ਸਾਹਿਤਕਾਰਾਂ ਨੇ ਜੈਤੇਗ ਸਿੰਘ ਅਨੰਤ ਨੂੰ ਆਪਣੀਆਂ ਪੁਸਤਕਾਂ ਭੇਟ ਕੀਤੀਆਂ। ਇਹ ਸ਼ਾਨਦਾਰ ਸਮਾਰੋਹ ਲਹਿਰਾਂ ਅਦਬੀ ਬੋਰਡ ਦੇ ਇਤਿਹਾਸ ਵਿਚ ਇੱਕ ਅਭੁੱਲ ਯਾਦ ਬਣ ਕੇ ਰਹਿ ਗਿਆ ਹੈ।

*ਪ੍ਰੋ. ਆਸ਼ਿਕ ਰਹੀਲ*
*ਲਾਹੌਰ ਪੰਜਾਬ (ਪਾਕਿਸਤਾਨ)*

## ਸੀਚੇਵਾਲ ਵਿਚ ਕਵੀ ਦਰਬਾਰ

ਜਲੰਧਰ– ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਦਿਵਸ ਤੇ ਇਸ ਨਾਲ ਜੁੜੀ ਹੋਈ ਕਾਲੀ ਵੇਈਂ ਦੇ ਕੰਢੇ ਪਿੰਡ ਧਨੋਏ ਤੋਂ ਹੁੰਦਾ ਹੋਇਆ ਮਹਾਨ ਨਗਰ ਕੀਰਤਨ ਜਦ ਪਿੰਡ ਸੀਚੇਵਾਲ ਦੇ ਆਖਰੀ ਪੜਾਅ ਤੇ ਪਹੁੰਚਾ ਤਾਂ ਹਜ਼ਾਰਾਂ ਦੀ ਗਿਣਤੀ 'ਚ ਲੋਕਾਂ ਨੇ ਸਮੂਹ ਗੁਰ ਸੰਗਤਾਂ ਦਾ ਫੁੱਲਾਂ ਦੀ ਬਰਖਾ ਨਾਲ ਤੇ ਸੰਤ ਬਲਬੀਰ ਸਿੰਘ ਜੀ ਸੀਚੇਵਾਲ ਦਾ ਫੁੱਲਾਂ ਦਾ ਹਾਰ ਪਾ ਕੇ ਹਾਰਦਿਕ ਸੁਆਗਤ ਕੀਤਾ। ਇਸ ਸਮੇਂ ਲੋਕਾਂ ਦਾ ਜੋਸ਼ ਤੇ ਉਮਾਹ ਵੀ ਵੇਖਿਆਂ ਹੀ ਬਣਦਾ ਸੀ।

ਇਸ ਮੌਕੇ ਤੇ ਸ਼ਾਨਦਾਰ ਕਵੀ ਦਰਬਾਰ ਵੀ ਕਰਵਾਇਆ ਗਿਆ। ਕਵੀ ਦਰਬਾਰ ਦਾ ਆਗਾਜ਼ ਜਾਗਰ ਸਿੰਘ ਲੋਪੋਕੇ ਦੇ ਕਵੀਸ਼ਰੀ ਜਥੇ ਨਾਲ ਹੋਇਆ। ਇਸ ਤੋਂ ਬਾਦ ਪ੍ਰਿੰਸੀਪਲ ਰੂਪ ਲਾਲ ਨੇ ਸੀਚੇਵਾਲ ਦੀ ਧਰਤੀ ਨੂੰ ਸੰਬੋਧਨ ਹੁੰਦਿਆਂ ਆਪਣੀ ਕਵਿਤਾ 'ਕੁੱਖ ਤੇਰੀ ਭਾਗਾਂ ਵਾਲੀ ਏ, ਸੁਣ ਧਰਤੀਏ ਸੀਚੇਵਾਲ ਦੀਏ' ਤੁੰਨਮ 'ਚ ਸੁਣਾਈ। ਮਨੋਹਰ ਸਿੰਘ ਪੁਰੇਵਾਲ ਨੇ ਆਪਣੀ ਕਵਿਤਾ 'ਭੂਮੀਆ ਚੋਰ' ਆਪਣੇ ਹੀ ਕਾਵਿਕ ਲਹਿਜੇ 'ਚ ਪੇਸ਼ ਕੀਤੀ। ਚਰਨ ਸੀਚੇਵਾਲਵੀ ਨੇ ਮਾਂ ਬਾਰੇ ਕੁਝ ਕਤੇਅ ਅਤੇ ਗੁਰੂ ਨਾਨਕ ਦੇਵ ਜੀ ਦੇ ਬਚਪਨ ਬਾਰੇ ਇਕ ਬਾਲ ਗੀਤ 'ਤ੍ਰਿਪਤਾ ਦਾ ਬਾਲ ਸੀ ਉਹ ਤ੍ਰਿਪਤਾ ਦਾ ਬਾਲ' ਸੁਣਾ ਕੇ ਵਾਹਵਾ ਰੰਗ ਲਾਇਆ। ਫਕੀਰ ਚੰਦ ਤੁਲੀ ਨੇ ਆਪਣੀ ਕਵਿਤਾ ਨਨਕਾਣੇ ਤੋਂ ਬਗਦਾਦ ਤੀਕ ਸਾਰਾ ਸੰਸਾਰ ਹੈ ਨਾਨਕ ਦਾ ਕਹਿ ਕੇ ਵਾਹਵਾ ਦਾਦ ਲਈ। ਸੰਤ ਸੁਖਜੀਤ ਸਿੰਘ ਨੇ ਆਪਣੇ ਸੁਆਮੀ ਨੂੰ ਸੰਬੋਧਨ ਹੁੰਦੇ 'ਪਹਿਲੇ ਵਰਗੇ ਦਿਨ ਫਿਰ ਵਾਪਸ ਆਉਣ ਬਹਾਰਾਂ ਦੇ' ਸੁਣਾਕੇ ਆਪਣੀ ਚੰਗੀ ਭੱਲ ਬਣਾਈ ਤੇ ਨਾਲ ਨਾਲ ਸਟੇਜ ਦਾ ਸੰਚਾਲਨ ਵੀ ਕੀਤਾ।

ਇਸ ਮਹਾਨ ਨਗਰ ਕੀਰਤਨ ਦੇ ਰਸਤੇ ਵਿਚ ਰਾਤ ਕਾਂਜਲੀ ਤੇ ਸੁਲਤਾਨਪੁਰ ਲੋਧੀ (ਡੇਰਾ ਨਿਰਮਲ ਕੁਟੀਆ ਸੀਚੇਵਾਲ) ਵਿਖੇ ਵੀ ਹੋਏ ਕਵੀ ਦਰਬਾਰ ਵਿਚ ਜਿਨ੍ਹਾਂ ਕਵੀਆਂ ਨੇ ਆਪਣੀ ਹਾਜ਼ਰੀ ਵੀ ਭਰੀ ਤੇ ਭਰਪੂਰ ਦਾਦ ਵੀ ਲਈ ਉਹ ਹਨ– ਸ੍ਰੀ ਮਨੋਹਰ ਸਿੰਘ ਪੁਰੇਵਾਲ, ਚਰਨ ਸੀਚੇਵਾਲਵੀ, ਆਸੀ ਈਸ਼ਪੁਰੀ, ਕ੍ਰਿਸ਼ਨ ਸਿੰਘ ਫੁੱਲ ਅਤੇ ਰਾਮ ਸਿੰਘ ਇਨਸਾਫ। ਲੋਕਾਂ ਦਾ ਹਜ਼ਾਰਾਂ ਦੀ ਗਿਣਤੀ 'ਚ ਇਸ ਨਗਰ ਕੀਰਤਨ ਨਾਲ ਜੁੜਨਾ ਤੇ ਕਵੀਆਂ ਨੂੰ ਸੁਣਨਾ ਦੱਸਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਜੁੜੀ ਕਾਲੀ ਵੇਈਂ ਦੀ ਕਾਰਸੇਵਾ ਹੁਣ ਇਕ ਲਹਿਰ ਬਣ ਗਈ ਹੈ ਜੋ ਕਿ ਆਉਣ ਵਾਲੇ ਸਮਿਆਂ 'ਚ ਹੋਰ ਵੀ ਵਧੇ ਫੁੱਲੇਗੀ। ਇਹ ਵਿਚਾਰ ਸੰਤ ਬਲਬੀਰ ਸਿੰਘ ਜੀ ਸੀਚੇਵਾਲ ਨੇ ਕਾਂਜਲੀ ਵਿਖੇ ਹੋਏ ਇਕ ਕਵੀ ਦਰਬਾਰ ਤੋਂ ਬਾਦ ਕਹੇ।

## ਦੋ ਕਵੀ ਦਰਬਾਰ

ਅਮਰਾਸਰ (ਸਰਸਾ) ਦੀ ਸਾਧ ਸੰਗਤ ਵਲੋਂ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਮਹਾਰਾਜ ਦੇ ੮੫ਵੇਂ ਜਨਮ ਉਤਸਵ ਤੇ ਬੜਾ ਸ਼ਾਨਦਾਰ ਕਵੀ ਦਰਬਾਰ ੨੯-੧੦-੦੪ ਨੂੰ ਕਰਵਾਇਆ ਗਿਆ। ਕਵੀ ਦਰਬਾਰ ਦਾ ਆਗਾਜ਼ ਪੂਰਨ ਸਿੰਘ ਨਿਰਾਲਾ ਦੀ ਕਵਿਤਾ ਨਾਲ ਕੀਤਾ ਗਿਆ। ਕਵਿਤਾ ਦੇ ਬੋਲ ਸਨ : "ਮੇਰਾ ਸਭ ਉੱਤੇ ਮੇਹਰਬਾਨ ਸਤਿਗੁਰ"। ਸਟੇਜ ਸੈਕਟਰੀ ਦੀ ਜ਼ਿੰਮੇਵਾਰੀ ਸਾਧੂ ਸਿੰਘ ਕਿਸਾਨ ਬਹੁਤ ਸੁੰਦਰ ਤਰੀਕੇ ਨਾਲ ਨਿਭਾ ਰਹੇ ਸਨ। ਰਜਿੰਦਰ ਸਿੰਘ ਰਾਜ, ਬਲਦੇਵ ਸਿੰਘ ਵੜੈਚ ਨੇ ਗੀਤ ਪੜ੍ਹ ਕੇ ਸੰਗਤਾਂ ਨੂੰ ਮੰਤਰ ਮੁਗਧ ਕਰ ਦਿਤਾ। ਹਰਭਜਨ ਸਿੰਘ ਰਾਜਾ ਨੇ ਚਾਲੀ ਸਾਲ ਪੁਰਾਣੀ ਯਾਦ ਕਰਾਈ। ਮਾਸਟਰ ਅਮਰੀਕ ਸਿੰਘ ਜੀ ਨੇ ਐਸਾ ਰਸ ਭਰਿਆ ਗੀਤ ਸੁਣਾਇਆ ਕਿ ਸੰਗਤਾਂ ਝੂਮਣ ਲਗ ਪਈਆਂ। ਗੀਤ ਦੇ ਬੋਲ ਸਨ "ਸਤਿਗੁਰ ਮੇਰਾ ਸਦ ਬਖਸ਼ਿੰਦਾ"। ਕੁਲਦੀਪ ਸਿੰਘ ਦੀਪ, ਮਾਸਟਰ ਮੁਖਤਿਆਰ ਸਿੰਘ, ਸਾਧੂ ਸਿੰਘ ਕਿਸਾਨ ਅਤੇ ਹੋਰਾਂ ਨੇ ਬਹੁਤ ਵਧੀਆ ਕਵਿਤਾਵਾਂ ਸੁਣਾਈਆਂ ਤੇ ਬਾਬਾ ਸੌਨਾ ਜੀ, ਜਥੇਦਾਰ ਦਰਸ਼ਨ ਸਿੰਘ ਲਾਲੇਪੁਰ ਨੇ ਵਧੀਆ ਸਾਖੀਆਂ ਸੁਣਾ ਕੇ ਦੀਵਾਨ ਲਾਏ। ਉਸ ਤੋਂ ਬਾਦ ਸੰਗਤਾਂ ਨੂੰ ਲੱਡੂਆਂ ਦੇ ਖੁੱਲ੍ਹੇ ਗੱਫੇ ਵਰਤਾਏ ਗਏ।

-----------

ਐਲਾਨਾਬਾਦ- ਪਿਛਲੇ ਦਿਨੀਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਬੜਾ ਸ਼ਾਨਦਾਰ ਕਵੀ ਦਰਬਾਰ ਕਰਵਾਇਆ ਗਿਆ। ਜਿਸ ਵਿਚ ਹੇਠ-ਲਿਖੇ ਕਵੀਆਂ ਨੇ ਭਾਗ ਲਿਆ– ਕੁਲਦੀਪ ਸਿੰਘ ਦੀਪ, ਮਾਸਟਰ ਅਮਰੀਕ ਸਿੰਘ, ਪੂਰਨ ਸਿੰਘ ਨਿਰਾਲਾ, ਹਰਭਜਨ ਸਿੰਘ ਰਾਜਾ, ਬਲਦੇਵ ਸਿੰਘ ਵੜੈਚ, ਰਜਿੰਦਰ ਸਿੰਘ ਰਾਜ, ਸਾਧੂ ਸਿੰਘ ਕਿਸਾਨ, ਗੁਰਦਿਆਲ ਸਿੰਘ ਪ੍ਰੀਤ ਢਿਲੋਂ, ਜੁਗਿੰਦਰ ਸਿੰਘ ਮੁਕਤਾ, ਕਰਨੈਲ ਸਿੰਘ ਅਸਪਾਲ, ਜਸਵਿੰਦਰ ਸਿੰਘ ਭਿੰਡਰ, ਲਖਵਿੰਦਰ ਸਿੰਘ ਬਾਜਵਾ, ਵਰਿਆਮ ਸਿੰਘ ਪਿਆਸਾ, ਪੰਜਾਬ ਸਿੰਘ ਪੰਜਾਬ, ਹੀਰਾ ਸਿੰਘ ਹੀਰਾ, ਜਸਵੀਰ ਸਿੰਘ। ਕਵੀ ਦਰਬਾਰ ਵਿਚ ਏਨਾ ਰਸ ਬੱਝਾ ਕਿ ਸੰਗਤਾਂ ਦਾ ਉਠਣ ਨੂੰ

ਜੀ ਨਾ ਕਰੇ। ਰਾਤ ਦੇ ਇੱਕ ਵਜੇ ਪ੍ਰੋਗਰਾਮ ਦੀ ਸਮਾਪਤੀ ਹੋਈ।

*—ਪੂਰਨ ਸਿੰਘ ਨਿਰਾਲਾ*
*ਐਲਨਾਬਾਦ ਸਿਰਸਾ*

## ਗੁਰਦੀਪ ਸਿੰਘ ਗਿਲ ਕਾਨੂੰਗੋ ਪ੍ਰਧਾਨ ਬਣੇ

— ਦਾ ਕਾਨੂੰਗੋਜ਼ ਐਸੋਸੀਏਸ਼ਨ ਪੰਜਾਬ ਦੀ ਲੁਧਿਆਣਾ 'ਚ ਹੋਈ ਇਕ ਅਹਿਮ ਮੀਟਿੰਗ ਵਿਚ ਐਸੋਸੀਏਸ਼ਨ ਦੇ ਅਹੁਦੇਦਾਰਾਂ ਦੀ ਚੋਣ ਕੀਤੀ ਗਈ। ਸ੍ਰੀ ਗੁਰਨੇਕ ਸ਼ੇਰ ਜਨਰਲ ਸਕੱਤਰ ਪਟਵਾਰ ਯੂਨੀਅਨ ਪੰਜਾਬ ਦੀ ਰਹਿਨੁਮਾਈ ਹੇਠ ਹੋਈ ਇਸ ਮੀਟਿੰਗ ਵਿਚ ਸ: ਗੁਰਦੀਪ ਸਿੰਘ ਗਿੱਲ ਨਾਮਧਾਰੀ ਨੂੰ ਪੰਜਾਬ ਦਾ ਪ੍ਰਧਾਨ ਚੁਣਿਆ ਗਿਆ। ਜਦ ਕਿ ਕਿ ਜਸਵਿੰਦਰ ਸਿੰਘ ਕਪੂਰਥਲਾ ਨੂੰ ਜਨਰਲ ਸਕੱਤਰ ਅਤੇ ਸ੍ਰੀ ਮੋਹਣ ਲਾਲ ਲੁਧਿਆਣਾ ਨੂੰ ਖਜ਼ਾਨਚੀ ਚੁਣਿਆ ਗਿਆ।

## ਮਾਤਾ ਸੁਰਿੰਦਰ ਕੌਰ ਬਾਹੜਾ



ਮਾਤਾ ਸੁਰਿਦਰ ਕੌਰ ਬਾਹੜਾ ਸੁਪਤਨੀ ਸਵਰਗਵਾਸੀ ਸੰਤ ਤੇਜਾ ਸਿੰਘ ਬਾਹੜਾ ਜੀ ਬੁਧਵਾਰ ਅੰਮ੍ਰਿਤ ਵੇਲੇ (੨੭-੧੦-੦੪) ਨੂੰ ਸਵਰਗਪੁਰੀ ਸਿਧਾਰ ਗਏ ਹਨ।

ਆਪ ਜੀ ਦੇ ਪਿਤਾ ਜੀ ਪੂਰਨ ਗੁਰਸਿਖ ਸਨ ਅਤੇ ਆਪ ਜੀ ਦਾ ਅਨੰਦਕਾਰਜ ਵੀ ਪੂਰਨ ਗੁਰਸਿਖ ਨਾਮਧਾਰੀ ਪ੍ਰੀਵਾਰ ਵਿਚ ਸ: ਤੇਜਾ ਸਿੰਘ ਜੀ ਬਾਹੜਾ ਨਾਲ ਹੋਇਆ। ਸੰਤ ਤੇਜਾ ਸਿੰਘ ਜੀ ਬਾਹੜਾ ਜੀ ਦਾ ਪ੍ਰੀਵਾਰ ਪੁਰਾਤਨ ਨਾਮਧਾਰੀ ਸਿੰਘ ਸਨ ਪ੍ਰੰਤੂ ਆਪ ਜੀ ਨੇ ਦਸਤਾਰ ਹਮੇਸ਼ਾਂ ਹੀ ਨੋਕ ਵਾਲੀ ਰੱਖੀ ਹੋਈ ਸੀ ਗੁਰਦੁਆਰੇ ਆਉਣ ਸਮੇਂ ਸਿਧੀ ਦਸਤਾਰ ਰਖਦੇ ਸਨ। ਆਪ ਸੰਤ ਤੇਜਾ ਸਿੰਘ ਬਾਹੜਾ ਜੀ ਨੈਰੋਬੀ ਆ ਵਸੇ; ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਈਸਟ ਅਫਰੀਕਾ ਦੇ ਪਹਿਲੇ ਦੌਰੇ ਸਮੇਂ ਆਪ ਜੀ ਨੇ ਸਤਿਗੁਰੂ ਜੀ ਦੇ ਦਰਸ਼ਨ, ਪਿਆਰ ਅਤੇ ਸਤਿਕਾਰ ਦਾ ਅਨੰਦ ਮਾਣਿਆ ਦੂਸਰੇ ਦੌਰੇ ਆਪ ਜੀ ਭਜਨ ਪੁੱਛ ਨਾਮ ਦੇ ਜਹਾਜ਼ ਚੜ, ਗਏ। ਜਦੋਂ ਤੋਂ ਭਜਨ ਪੁਛਿਆ ਫਿਰ ਰਸਨਾ ਰਾਮ ਦੇ ਨਾਮ ਦੇ ਜਾਪ ਲਈ ਅਤੇ ਹੱਥ ਗੁਰੂ ਘਰ ਦੀ ਕਾਰ ਵੱਲ (ਲੰਗਰ ਦੀ ਸੇਵਾ) ਲਗਾ ਦਿਤੇ। ਦੋਨੋਂ ਜੀਅ ਦਿਨ ਰਾਤ ਲੰਗਰ ਦੀ ਸੇਵਾ ਵਿਚ ਮਸਤ ਰਹਿਣ ਲਗੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਦੌਰੇ (ਨੈਰੋਬੀ) ਸਮੇਂ ਆਪ ਜੀ ਦੇ ਸਭ ਤੋਂ ਛੋਟੇ ਸਪੁਤਰ ਮਨਜੀਤ ਸਿੰਘ (ਮੱਦੀ) ਬਾਹੜਾ (ਪ੍ਰਧਾਨ ਨਾਮਧਾਰੀ ਸੰਗਤ ਈਸਟ ਲੰਡਨ) ਦੀਆਂ ਲੱਤਾਂ ਨੂੰ ਅੱਗ ਪੈ ਗਈ ਉਸ ਬਚਪਨ ਵਿਚ ਜਲਦੇ ਸਟੋਵ ਉਪਰ ਸਪਿਰਟ ਸੁੱਟ ਦਿਤੀ ਅੱਗ ਭੜਕ ਉਸ ਦੀਆਂ ਲੱਤਾਂ ਉਪਰ ਪੈ ਗਈ। ਆਪ ਦੋਨਾਂ ਜੀਆਂ ਨੇ ਲੰਗਰ ਦੀ ਸੇਵਾ ਵਿਚ ਵਿਘਨ ਨਹੀਂ ਪੈਣ ਦਿਤਾ, ਬੱਚੇ ਨੂੰ ਉਵੇਂ ਹੀ ਤੌਲੀਆ ਲਪੇਟ ਦਿਵਾਨਾਂ ਵਿਚ ਲੈ ਜਾਂਦੇ ਰਹੇ। ਇਕ ਦਿਨ ਅਚਾਨਕ ਪ੍ਰਭੂ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਅਨੰਤ ਦ੍ਰਿਸ਼ਟੀ ਬੱਚੇ ਦੇ ਲੱਕ ਦੁਆਲੇ ਵਲੇਟੇ ਕਪੜੇ ਤੇ ਪੈ ਗਈ। ਉਹਨਾਂ ਨੇ ਮਾਤਾ ਪਿਤਾ ਨੂੰ ਪੁਛਿਆ, ਉਨਾਂ ਅਗੋਂ ਸਨਿਮਰ ਜੁਆਬ ਦਿਤਾ ਕਿ 'ਸੱਚੇ ਪਾਤਸ਼ਾਹ ਜੀ ਬੱਚੇ ਦੀਆਂ ਲੱਤਾਂ ਜਲ ਗਈਆਂ ਹਨ।' ਸ੍ਰੀ ਸਤਿਗੁਰੂ ਜੀ ਬਖਸ਼ਸ਼ ਦੇ ਘਰ ਆ ਬਚਨ ਕੀਤਾ, "ਇਝ ਤੋਲੀਆ ਨਾ ਵਲੇਟੋ ਬੱਚੇ ਨੂੰ ਕੁਝ ਨਹੀਂ ਹੋਇਆ; ਬੱਚਾ ਠੀਕ ਠਾਕ ਹੈ।' ਤੋਲੀਆਂ ਉਤਾਰ ਦਿਤਾ। ਕੰਚਨ ਵਰਗੀਆਂ ਲੱਤਾਂ ਕੱਪੜੇ ਥਲਿਓਂ ਸਾਫ ਨਜ਼ਰ ਆਈਆਂ। ਸਾਰੀ ਸੰਗਤ ਧੰਨ ਸਤਿਗੁਰੂ ਜੀ! ਧੰਨ ਸਤਿਗੁਰੂ ਜੀ!! ਜੀ ਦਾ ਜਾਪ ਕਰਨ ਲਗੀ ਅਤੇ ਦੋਨੋਂ ਜੀਅ ਫਿਰ ਲੰਗਰ ਦੀ ਸੇਵਾ ਵਿਚ ਜੁੱਟ ਗਏ। ੧੯੭੩ ਈ: ਵਿਚ ਇਹ ਪ੍ਰੀਵਾਰ ਸਮੇਤ ਇੰਗਲੈਂਡ ਆ ਗਏ, ਇਥੇ ਆ ਕੇ ਸੰਤਾਂ ਦੇ ਹੱਥ ਵਿਚ ਮਾਲਾ ਅਤੇ ਮਾਤਾ ਜੀ ਨੇ ਨਿਰੰਤਰ ਜਾਪ ਕਰਦਿਆਂ ਲੰਗਰ ਦੀ ਸੇਵਾ ਵਿਚ ਹੀ ਆਪਣਾ ਬਹੁਤਾ ਸਮਾਂ ਬਿਤਾਇਆ। ਕੁਝ ਸਮਾਂ ਪਹਿਲਾਂ ਸੰਤ ਤੇਜਾ ਸਿੰਘ ਬਾਹੜਾ ਜੀ ਚੜ੍ਹਾਈ ਕਰ ਗਏ, ਮਾਤਾ ਜੀ ਨੇ ਇਹੋ ਗਿਲਾ ਕਰਨਾ ਕਿ 'ਆਪ ਸਤਿਗੁਰਾਂ ਦੇ ਚਰਨਾਂ 'ਚ ਜਾ ਬੈਠਾ ਮੇਰੀ ਸਿਹਤ ਵੀ ਇੰਨੀ ਚੰਗੀ ਨਹੀਂ ਲੰਗਰ ਦੀ ਸੇਵਾ ਹੀ ਕਰ ਸਕਾਂ; ਮੈਨੂੰ ਵੀ ਆਪਣੇ ਪਾਸ ਹੀ ਲੈ ਜਾਂਦਾ ਤਾਂ ਚੰਗਾ ਸੀ।' ਕੁਝ ਸਮਾਂ ਪਹਿਲਾਂ ਮਾਤਾ ਜੀ ਬਹੁਤ ਜ਼ਿਆਦਾ ਬਿਮਾਰ ਹੋ ਗਏ, ਛਾਤੀ ਵਿਚ ਜਨੇਊ (SHINGLES) ਨਿਕਲ ਆਇਆ, ਡਾਕਟਰਾਂ ਜੀਵਨ ਦੇ ਤਿੰਨ ਦਿਨ ਦਿਤੇ, ਉਨਾਂ ਦੇ ਛੋਟੇ ਸਪੁਤਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ

ਪਵਿਤਰ ਚਰਨਾਂ 'ਚ ਅਰਜ ਕੀਤੀ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਐਸੀ ਬਖਸ਼ਸ ਕੀਤੀ ਕਿ ਮਾਤਾ ਜੀ ਠੀਕ ਠਾਕ ਤੰਦਰੁਸਤ ਹੋ, ਘਰ ਆ ਗਏ ਅਤੇ ਆਖਰੀ ਦਮ ਤਕ ਆਪਣੀ ਕ੍ਰਿਆ ਆਪ ਕਰਦੇ ਰਹੇ। ਪਿਛਲੇ ਹਫਤੇ ਹੀ ਮਾਤਾ ਜੀ ਨੇ ਆਪਣੀ ਸਪੁਤਰੀ (ਪਤਨੀ ਸੁਰਜੀਤ ਸਿੰਘ ਜੀਤ) ਨੂੰ ਕਿਹਾ ਤਗੀਦ ਕੀਤੀ ਕਿ 'ਮੇਰੇ ਪਿਛੋਂ ਰੋਣਾ ਨਹੀਂ ਕੋਈ ਸੋਗ ਵੈਰਾਗ ਨਹੀਂ ਕਰਨਾ, ਸਗੋਂ ਭਜਨ ਕਰਿਓ ਅਤੇ ਤੂੰ ਲੰਗਰ ਦੀ ਸੇਵਾ ਸਾਡੇ (ਮੇਰੇ) ਵਾਂਗ ਹੀ ਕਰਦੀ ਰਹੀਂ ਕਿਸੇ ਗੱਲ ਵਿਚ ਆਉਣ ਦੀ ਜਰੂਰਤ ਨਹੀਂ। ਸਤਿਗੁਰਾਂ ਦਾ ਬਚਨ ਹੈ, "ਸੇਵਾ ਵਾਲਿਆਂ ਨੂੰ ਸੇਵਾ ਦਾ ਫਲ, ਨਿੰਦਿਆ ਵਾਲਿਆਂ ਨੂੰ ਨਿੰਦਿਆ ਚੁਗਲੀ ਦਾ ਫੱਲੈ", ਸੋ ਦੇਖ ਕੇ ਭਜਨ ਕਰੋ ਤੇ ਯਥਾਸ਼ਕਤ ਸੇਵਾ ਕਰੀ ਜਾਵੇ ਸਤਿਗੁਰੂ ਭਲੀ ਕਰਨਗੇ।'

ਅਵਤਾਰ ਕੌਰ ਨੇ ਅਗੋਂ ਕਿਹਾ 'ਮਾਤਾ ਜੀ, ਤੁਸੀਂ ਕਿਥੇ ਚਲੇ ਹੋ?, ਅਸੀਂ ਤਾਂ ਤੁਹਾਡੀ ਹੀ ਸੇਵਾ ਕਰਨੀ ਹੈ, ਤੁਹਾਨੂੰ ਕੋਈ ਤਕਲੀਫ ਤਾਂ ਨਹੀਂ।'

'ਧੀਏ ਬਾਕੀ ਸਭ ਸੁੱਖ ਹੈ, ਮੇਰੇ ਪਾਸੋਂ ਹੁਣ ਉਨੀ ਸੇਵਾ ਨਹੀਂ ਹੁੰਦੀ, ਇਸ ਠੀਕਰ ਤੋਂ ਮੈਂ ਕੀ ਲੈਣਾ ? ਤੁਸੀਂ ਅਗੋਂ ਸੇਵਾ ਕਰਿਓ ਅਤੇ ਮੈਨੂੰ ਰੋਇਓ ਪਿਟਿਓ ਨਾ।'

'ਮਾਤਾ ਜੀ ਇਹ ਤੁਹਾਡੇ ਦੋਹਤੇ ਦਾ ਪੁਤਰ ਤੁਹਾਨੂੰ ਬਹੁਤ ਯਾਦ ਕਰਦਾ ਰਹਿੰਦਾ ਹੈ ਜਿਵੇਂ ਤੁਸੀਂ ਇਸ ਨੂੰ ਮੱਥਾ ਟੇਕਣਾ, ਤੁਹਾਡੇ ਪੈਰੀਂ ਹੱਥ ਲਾਉਣਾ ਇਹਨੂੰ ਬਿਠਾ ਭਜਨ ਕਰਵਾਉਣਾ ਅਤੇ ਅਰਦਾਸ ਕਰਨ ਲਈ ਕਹਿਣਾ ਇਹ ਸਭ ਕੁਝ ਆਪ ਦੇ ਹੁਕਮ ਨਾਲ ਕਿੰਨਾ ਜਲਦੀ ਸਿੱਖ ਗਿਆ ਹੈ।' 'ਧੀਏ ਇਨਾਂ ਨੂੰ ਇਵੇਂ ਹੀ ਗੁਰੂ ਘਰ ਨਾਲ ਪਿਆਰ ਤੇ ਸੇਵਾ ਵਿਚ ਲਗਾਈ ਰੱਖੀਂ, ਸਾਰੇ ਸੁੱਖ ਮਿਲਣਗੇ ਮੈਂ ਤਾਂ ਹੁਣ ਕੁਝ ਦਿਨਾਂ ਦੀ ਪਰਾਹੁਣੀ ਹਾਂ ਤੂੰ ਘਰ 'ਚ ਵੱਡੀ ਹੈਂ, ਕਿਸੇ ਨੂੰ ਰੋਣ ਨਹੀਂ ਦੇਣਾ ਕੋਈ ਸੋਗ ਨਹੀਂ ਕਰਨਾ.......।'

ਮਾਤਾ ਸੁਰਿੰਦਰ ਕੌਰ ਬਾਹੜਾ ਜੀ ਦਸਦੇ ਸਨ ਕਿ, 'ਸਾਨੂੰ ਲੰਗਰ ਦੀ ਸੇਵਾ ਦੀ ਲਗਨ ਮਾਤਾ ਚੰਦ ਕੌਰ ਜੀ ਦੇ ਪੂਜਯ ਕਰ ਕਮਲਾਂ ਤੋਂ ਮਿਲੀ ਹੈ, ਉਨ੍ਹਾਂ ਦੇ ਸੁਬਚਨਾਂ ਅਤੇ ਉਨ੍ਹਾਂ ਦੀ ਹੱਲਾ ਸ਼ੇਰੀ ਪ੍ਰੇਰਣਾ ਨਾਲ ਸਾਡੀ ਲਗਨ ਵਧਦੀ ਗਈ।'

ਮਾਤਾ ਜੀ ਨੇ ਆਪਣੇ ਪਤੀ ਨਾਲ ਰਲ ਕੇ ਜਿਥੇ 'ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ॥' ਤੁਕ ਨੂੰ ਸਫਲ ਕੀਤਾ ਉਥੇ ਸੁਚੱਜੇ ਪੂਰਨ ਗੁਰਸਿੱਖ ਚਾਰ ਸਪੁੱਤਰ ਅਤੇ ਦੋ ਸਪੁਤਰੀਆਂ ਨੂੰ ਵੀ ਗੁਰਮਤਿ ਮਾਰਗ ਵੱਲ ਤੋਰਿਆ ਅਤੇ ਅਗੋਂ ਪੂਰਨ ਗੁਰਸਿਖਾਂ ਵਾਲੇ ਜੀਵਨ ਦੀ ਪ੍ਰੇਰਣਾ ਹੀ ਨਹੀਂ ਸਗੋਂ ਆਪ ਜੀਅ ਕੇ ਉਨਾਂ ਲਈ ਮਾਰਗ ਦਰਸ਼ਨ ਬਣਾਇਆ।

## ਸ. ਸੁਰਜੀਤ ਸਿੰਘ ਭੋਗਲ ਯੂ. ਕੇ.

ਸ. ਸੁਰਜੀਤ ਸਿੰਘ ਭੋਗਲ ਸਪੁੱਤਰ ਸ: ਹਰੀ ਸਿੰਘ ਭੋਗਲ, ਜੋ ਇੰਗਲੈਂਡ ਦੇ ਸ਼ਹਿਰ ਲੀਡਜ਼ ਵਿਚ ਨਿਵਾਸ ਰੱਖਦੇ ਸਨ ਅਠਵੰਜਾ ਸਾਲ ਦੀ ਆਯੂ ਪੂਰੀ ਕਰਕੇ ੧੪ ਨਵੰਬਰ ੨੦੦੪ ਨੂੰ ਪਰਲੋਕ ਸਿਧਾਰ ਗਏ। ਸ. ਸੁਰਜੀਤ ਸਿੰਘ ਭੋਗਲ ਕਿਸੇ ਸਮੇਂ ਲੀਡਜ਼ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਵੀ ਰਹਿ ਚੁੱਕੇ ਹਨ। ਆਪ ਨੈਰੋਬੀ ਵਿਚ ਹਾਕੀ ਦੇ ਚੰਗੇ ਖਿਲਾੜੀ ਸਨ ਅਤੇ ਕੀਨੀਆ ਦੀ ਟੀਮ ਵੱਲੋਂ ਉਲੰਪਿਕ ਵਿਚ ਭਾਗ ਲੈਣ ਲਈ ਜਾਣ ਵਾਲੇ ਸਨ ਜਦੋਂ ਉਹ ਇੰਗਲੈਂਡ ਵਿਚ ਆ ਗਏ ਪਰ ਉਨ੍ਹਾਂ ਦੀ ਸਪੋਰਟਸ ਵਿਚ ਦਿਲਚਸਪੀ ਬਣੀ ਰਹੀ। ਉਨ੍ਹਾਂ ਦੇ ਨਿਧਨ ਨਾਲ ਭਾਈਚਾਰੇ, ਸਨੇਹੀਆਂ ਅਤੇ ਦੋਸਤਾਂ ਮਿੱਤਰਾਂ ਨੂੰ ਬਹੁਤ ਘਾਟਾ ਪਿਆ ਹੈ। ੨੨ ਨਵੰਬਰ ੨੦੦੪ ਨੂੰ ਭੋਗਲ ਸਾਹਿਬ ਦੀ ਜੀਵ ਆਤਮਾ ਨਮਿਤ ਕੀਰਤਨ ਅਤੇ ਪਾਠ ਦਾ ਭੋਗ ਪਾਇਆ ਗਿਆ ਅਤੇ ਸ਼ਰਧਾਂਜਲੀਆਂ ਅਰਪਿਤ ਕੀਤੀਆਂ ਗਈਆਂ।

ਪ੍ਰਤੀਕਰਮ ਦਰ ਪ੍ਰਤੀਕਰਮ

# ਆਪੋ ਆਪਣੀ ਸਮਝਦਾਰੀ ਦੀ ਸੀਮਾ

—ਡਾ. ਤੇਜਵੰਤ ਮਾਨ

ਦਸੰਬਰ ੨੦੦੪ ਦੇ ਵਰਿਆਮ ਵਿਚ ਸਵਰਨ ਸਿੰਘ ਸਨੇਹੀ ਜਿਨ੍ਹਾਂ ਨੂੰ ਮੈਂ ਜਾਣਦਾ ਨਹੀਂ (ਮੇਰੀ ਅਲਪ ਬੁਧੀ ਦੀ ਸੀਮਾ) ਦਾ ਮੇਰੇ ਨਵੰਬਰ ੨੦੦੪ ਦੇ ਵਰਿਆਮ ਵਿਚ ਮੁਨਸ਼ਾ ਸਿੰਘ ਦੁਖੀ ਜੀ ਦੀ ਕਵਿਤਾ ਸੰਬੰਧੀ ਛਪੇ ਨਿਬੰਧ 'ਮੁਢੋਂ ਬਾਗੀਆਂ ਨਾਲ ਪਿਆਰ ਮੇਰਾ' ਬਾਰੇ ਪ੍ਰਤੀਕਰਮ ਪੜ੍ਹਕੇ ਬੜਾ ਹੀ ਦੁਖ ਅਤੇ ਅਫਸੋਸ ਹੋਇਆ। ਮੇਰੇ ਵਲੋਂ ਲੇਖ ਲਿਖਣ ਦੀ ਪ੍ਰਕਿਰਿਆ ਅਤੇ ਵਸਤੂ-ਸਾਰ ਬਾਰੇ ਜੋ ਊਲ-ਜਲੂਲ ਪ੍ਰਤੀਕਰਮ ਉਨ੍ਹਾਂ ਦਿਤਾ ਹੈ ਮੇਰੀ ਸਮਝ ਤੋਂ ਬਾਹਰ ਹੈ। ਮੈਨੂੰ ਨਹੀਂ ਸਮਝ ਲਗੀ ਕਿ ਸਨੇਹੀ ਜੀ ਮੁਨਸ਼ਾ ਸਿੰਘ ਦੁਖੀ ਦੀ ਘਾਲਣਾ ਨੂੰ ਬਾਗੀ, ਵਿਦਰੋਹੀ, ਸੰਗਰਾਮੀ, ਗਦਰੀ, ਲੋਕ-ਹਿਤੂ ਜਾਂ ਇਨਕਲਾਬੀ ਮੰਨਦੇ ਹਨ ਜਾਂ ਨਹੀਂ। ਉਨ੍ਹਾਂ ਦਾ ਸਾਰਾ ਜ਼ੋਰ ਏਸ ਗੱਲ ਤੇ ਲਗਾ ਹੈ ਕਿ ਮੈਂ ਆਪਣੇ ਲੇਖ ਵਿਚ ਉਨ੍ਹਾਂ ਨੂੰ ਬਾਗੀ ਗਦਰੀ ਸੰਗਰਾਮੀ ਕਿਉਂ ਸਿੱਧ ਕੀਤਾ ਹੈ ਜਦ ਕਿ ਮੁਨਸ਼ਾ ਸਿੰਘ ਦੁਖੀ ਤਾਂ ਆਪਣੀ ਕਵਿਤਾ ਵਿਚ 'ਬਾਗੀ ਨਹੀਂ' ਲਿਖਦੇ ਹਨ। ਸਨੇਹੀ ਜੀ ਨੇ ਮੇਰੇ ਤੇ ਇਹ ਵੀ ਦੋਸ਼ ਲਾ ਦਿਤਾ ਕਿ ਮੈਂ ਆਪਣੀ ਗੱਲ ਸਿਧ ਕਰਨ ਲਈ ਦੁਖੀ ਜੀ ਦੇ 'ਬਾਗੀ ਨਹੀਂ' ਸੰਕਲਪ ਨੂੰ 'ਬਾਗੀ ਹਾਂ' ਲਿਖ ਦਿਤਾ। ਇਸ ਤਰਾਂ ਕਰਕੇ ਮੈਂ ਇਕ ਬੱਜਰ ਪਾਪ ਹੀ ਨਹੀਂ ਕੀਤਾ ਸਗੋਂ ਦੁਖੀ ਜੀ ਦੀ ਕਾਵਿ-ਆਤਮਾ, ਕਾਵਿ-ਕਲਾ ਨੂੰ ਵੀ ਗੰਧਲਾ ਕਰ ਦਿਤਾ।

ਦਰਅਸਲ ਸਨੇਹੀ ਜੀ ਨੇ ਇਹ ਪ੍ਰਕਿਰਿਆ ਕਿਸੇ ਖਿੱਝ ਜਾਂ ਸਿਰ ਦਰਦੀ ਦੀ ਸਥਿਤੀ ਵਿਚੋਂ ਦਿਤੀ ਹੈ। ਉਹ ਸਮਝਦੇ ਹਨ ਕਿ ਮੁਨਸ਼ਾ ਸਿੰਘ ਦੁਖੀ ਜੀ ਦੇ ਕਾਵਿ ਬਾਰੇ ਸਾਰੇ ਗਿਆਨ ਦਾ ਪੇਟੈਂਟ ਤਾਂ ਉਨ੍ਹਾਂ ਨੇ ਪੰਜਾਬੀ ਯੂਨੀਵਰਸਟੀ ਪਟਿਆਲਾ ਲਈ ਪੁਸਤਕ ਲਿਖ ਕੇ ਆਪਣੇ ਨਾਂ ਕਰਾਇਆ ਹੋਇਆ ਹੈ। ਇਹ ਡਾ. ਤੇਜਵੰਤ ਮਾਨ ਵਿਚੋਂ ਕੌਣ ਆ ਗਿਆ ਦੁਖੀ ਜੀ ਦੀਆਂ ਰੁਬਾਈਆਂ ਦੀ ਪੁਸਤਕ ਸੰਪਾਦ ਕਰਨ ਵਾਲਾ ? ਜੇਕਰ ਕਿਸੇ ਲਿਖਤ ਨੂੰ ਸਿਰਦਰਦੀ ਦੀ ਥਾਂ ਸਿਰ-ਸੂਝ ਨਾਲ ਪੜ੍ਹਿਆ ਜਾਏ ਤਾਂ ਵਧੇਰੇ ਸਾਰਥਕ ਸਿੱਟੇ ਨਿਕਲ ਸਕਦੇ ਹਨ। ਪਰ ਇਹ ਸਨੇਹੀ ਜੀ ਦੀ ਸਮਝਦਾਰੀ ਦੀ ਸੀਮਾ ਹੈ ਕਿ ਉਨ੍ਹਾਂ ਮੇਰੇ ਲੇਖ ਨੂੰ ਸਿਰ-ਦਰਦੀ ਨਾਲ ਪੜ੍ਹਿਆ ਹੈ। ਹੁਣ ਇਸ ਕਥਨ ਦਾ ਮੈਂ ਕੀ ਕਰ ਸਕਦਾ ਹਾਂ ਕਿ ਡਾ. ਮਾਨ ਨੇ ਦੁਖੀ ਜੀ ਦੀਆਂ ਰੁਬਾਈਆਂ ਦੀ ਸੰਪਾਦ ਕੀਤੀ ਪੁਸਤਕ 'ਸ਼ਹੀਦੀ ਰੱਤ' ਦਾ ਆਪਣਾ ਮੁਖਬੰਧ ਜਾਂ ਭੂਮਿਕਾ ਵਜੋਂ ਲਿਖਿਆ ਲੇਖ ਹੀ ਛਪਾ ਦਿਤਾ ਹੈ। ਹੁਣ ਮੈਂ ਕੀ ਸਮਝਾਂ? ਕੀ ਸਨੇਹੀ ਜੀ ਭੂਮਿਕਾ ਜਾਂ ਮੁਖਬੰਧ ਨੂੰ ਨਿਬੰਧ ਨਹੀਂ ਸਮਝਦੇ? ਦਰਅਸਲ ਗੱਲ ਇਹ ਹੈ ਕਿ ਸਨੇਹੀ ਜੀ ਦੀ ਮਾਨਸਿਕ ਪੀੜਾ ਮੇਰੇ ਦੁਆਰਾ ਦੁਖੀ ਜੀ ਦੀਆਂ ਰੁਬਾਈਆਂ ਦੀ ਪੁਸਤਕ ਸੰਪਾਦ ਕਰਨਾ ਹੈ। ਉਨ੍ਹਾਂ ਨੂੰ ਬਹੁਤ ਕਸ਼ਟ ਹੈ ਅਤੇ ਉਨ੍ਹਾਂ ਨੂੰ ਬੀਬੀ ਮੇਨਰਾਜ ਕੌਰ ਅਤੇ ਬਿਕਰਮਜੀਤ ਸਿੰਘ ਹੁਰਾਂ ਉਤੇ ਬਹੁਤ ਗੁੱਸਾ ਹੈ ਕਿ ਉਨ੍ਹਾਂ ਅਜਿਹੇ ਊੱਜੜ ਵਿਅਕਤੀ ਨੂੰ ਪੁਸਤਕ ਸੰਪਾਦ ਕਰਨ ਲਈ ਕਿਉਂ ਦਿਤੀ ਜਦ ਕਿ ਤੁਹਾਡੀ ਆਪਣੀ ਗੋਦ ਵਿਚ ਇਕ ਵਿਦਵਾਨ ਔਲੀਆ ਸ਼ਾਹਪੁਰ ਬੈਠਾ ਹੈ। ਡਾ. ਮਾਨ ਨੇ ਤਾਂ ਦੁਖੀ ਜੀ ਤੋਂ ਇਕਬਾਲੀਆ ਬਿਆਨ ਕਰਵਾ ਦਿਤਾ ਕਿ 'ਬਾਗੀ ਹਾਂ' ਜਦ ਕਿ ਉਨ੍ਹਾਂ ਖੁਦ ਮੰਨਿਆ ਸੀ ਕਿ ਉਹ 'ਬਾਗੀ ਨਹੀਂ'। ਏਸ ਤਰਾਂ ਕਰ ਕੇ ਤੁਹਾਡੇ ਖਾਨਦਾਨ ਨੂੰ ਬਾਗੀਆਂ ਦਾ ਖਾਨਦਾਨ ਸਿਧ ਕਰ ਦਿਤਾ ਜਦ ਕਿ ਦੁਖੀ ਜੀ ਅਤੇ ਤੁਸੀਂ ਸਾਰੇ ਤਾਂ ਬੜੀ ਹੀ ਧਾਰਮਿਕ ਪ੍ਰਵਿਰਤੀ ਵਾਲੇ ਸ਼ਾਂਤੀ ਦੇ ਪੂਜਕ ਅਤੇ ਅਹਿੰਸਕ ਸੰਸਕਾਰਾਂ ਦੇ ਧਾਰਨੀ ਰਹੇ ਹੋ।

ਦੂਜਾ ਦੋਸ਼ ਜੋ ਉਹ ਮੇਰੇ ਲੇਖ ਸੰਬੰਧੀ ਜਾਂ ਪੁਸਤਕ ਸੰਪਾਦਨਾ ਸੰਬੰਧੀ ਲਾਉਂਦੇ ਹਨ ਉਹ ਹੈ ਕਿ ਡਾ. ਮਾਨ ਤਾਂ ਜਾਣਦਾ ਹੀ ਨਹੀਂ ਕਿ ਗਦਰੀਆਂ ਨੇ ਗੀਤ ਅਤੇ ਰੁਬਾਈਆਂ ਤਾਂ ਲਿਖੀਆਂ ਹੀ ਨਹੀਂ। ਉਨ੍ਹਾਂ ਨੇ ਤਾਂ ਸਿਰਫ ਬੈਂਤ, ਦੋਹਰੇ, ਕਬਿਤ ਲਿਖੇ ਹਨ। ਪਹਿਲੀ ਗੱਲ ਤਾਂ ਇਹ ਕਿ ਸਨੇਹੀ ਜੀ ਸ਼ਾਇਦ ਅਚੇਤ ਹੀ ਛੰਦ ਅਤੇ ਕਾਵਿ-ਰੂਪ ਨੂੰ ਇਕ ਹੀ ਸਮਝ ਬੈਠੇ ਹਨ। ਦੂਜਾ ਇਹ ਕਿ ਇਹ ਦਾਅਵਾ ਕਰਨਾ ਠੀਕ ਨਹੀਂ ਕਿ ਗਦਰੀਆਂ ਦੀ ਕਾਵਿ-ਰਚਨਾ ਬਾਰੇ ਸਾਰਾ ਗਿਆਨ ਸਨੇਹੀ ਜੀ ਨੇ ਪ੍ਰਾਪਤ ਕਰ ਲਿਆ ਹੈ। ਬਹੁਤ ਸਾਰੇ ਗੀਤ ਅਤੇ ਰੁਬਾਈਆਂ ਜੋ ਗਦਰੀਆਂ ਨੇ ਲਿਖੇ ਹਨ ਮੇਰੇ ਪਾਸ ਮੌਜੂਦ ਹਨ। ਸਨੇਹੀ ਜੀ ਨੇ ਕੇਵਲ ਗਦਰ ਗੂੰਜਾਂ ਦੇ ੧ ਅਤੇ ੩ ਨੰਬਰ ਅੰਕ ਹੀ ਪੜ੍ਹੇ ਹਨ ਜਦ ਗਦਰ ਗੂੰਜਾਂ ਦੇ ਸੱਤ ਅੰਕ ਪ੍ਰਾਪਤ ਹਨ। ਗਦਰ ਗੂੰਜਾਂ ਤੋਂ ਬਿਨਾਂ ਗਦਰੀਆਂ ਦੀਆਂ ਰਚਨਾਵਾਂ 'ਨਿਆਂ ਜ਼ਮਾਨਾ', ਗਦਰ, ਹਿੰਦੋਸਤਾਨ ਗ਼ਦਰ, ਸੁਦੇਸ਼ ਸੇਵਕ, ਸਨਸਾਰ, ਬੱਬਰ ਗੂੰਜ, ਇੰਡੀਆ ਐਂਡ ਕੈਨੇਡਾ, ਸੋਸ਼ਲ ਸੁਧਾਰ ਆਦਿ ਮਾਸਕ, ਅਰਧ ਮਾਸਕ, ਹਫਤਾਵਾਰ ਪਰਚਿਆਂ ਵਿਚ ਵੀ ਛਪਦੀਆਂ ਸਨ।

ਹੈਰਾਨਗੀ ਤਾਂ ਇਸ ਗੱਲ ਵਿਚ ਹੈ ਕਿ ਸਨੇਹੀ ਜੀ ਨੂੰ ਮੇਰੇ ਮੁਖਬੰਧ ਦੇ ਸਿਰਲੇਖ 'ਨਾਲ ਮੁਢੋਂ ਬਾਗੀਆਂ ਪਿਆਰ ਮੇਰਾ' ਉਤੇ ਹੀ ਇਤਰਾਜ਼ ਹੈ। ਜਦੋਂ ਕਿ ਇਹ ਸਿਰਲੇਖ ਮੁਨਸ਼ਾ ਸਿੰਘ ਦੁਖੀ ਜੀ ਦੀ ਸਖ਼ਸ਼ੀਅਤ ਅਤੇ ਕੀਰਤੀ ਲਈ ਅਤਿਅੰਤ ਹੀ ਢੁਕਵਾਂ ਹੈ। ਦਰਅਸਲ ਸਨੇਹੀ ਜੀ ਅਤੇ ਮੇਰੇ ਦ੍ਰਿਸ਼ਟੀਕੋਣ ਵਿਚ ਹੀ ਜ਼ਮੀਨ ਅਸਮਾਨ ਦਾ ਫਰਕ ਹੈ। ਮੈਨੂੰ ਯਕੀਨ ਹੈ ਕਿ ਜੇਕਰ ਮੈਂ ਆਪਣੇ ਮੁਖਬੰਧ ਦਾ ਸਿਰਲੇਖ 'ਪ੍ਰੇਮ ਰੰਗ ਰਤਿਆ ਦੁਖੀ', 'ਨਾਮ ਰਸ ਭਿੰਨਾ ਦੁਖੀ', 'ਮਸਤਾਨਾ ਸ਼ਾਇਰ ਦੁਖੀ', 'ਨਿਮਾਣਾ ਦੁਖੀ', 'ਦੁਖੀ ਹਿਰਦੇ ਦੀ ਪੁਕਾਰ', 'ਨੇੜੇ ਆ ਰਹੇ ਅੰਤਮ ਵਕਤ ਦੀ ਉਡੀਕ' ਆਦਿ ਰਖਦਾ ਤਾਂ ਸਨੇਹੀ ਜੀ ਨੇ ਇਨ੍ਹਾਂ ਦੀ ਸਲਾਹੁਣਾ ਕਰਨੀ ਸੀ। ਮੈਂ ਮੰਨਦਾ ਹਾਂ ਕਿ ਸਿਰਲੇਖ ਇਹ ਵੀ ਸੁੰਦਰ ਹਨ ਪਰ ਮੇਰੇ ਦ੍ਰਿਸ਼ਟੀਕੋਣ ਅਨੁਸਾਰ ਇਹ ਸਿਰਲੇਖ ਦੁਖੀ ਜੀ ਦੀ ਸਖ਼ਸ਼ੀਅਤ ਨੂੰ ਸੰਪੂਰਨਤਾ ਵਿਚ ਸਮੇਟਣ ਤੋਂ ਅਸਮਰਥ ਹਨ।

ਸਨੇਹੀ ਜੀ ਨੂੰ ਮੇਰਾ 'ਬਾਗੀ ਹਾਂ' ਸ਼ਬਦਾਰਥ ਲਿਖਣਾ ਬੜਾ

ਢੁੱਭਦਾ ਹੈ ਉਹ 'ਬਾਗੀ ਨਹੀਂ' ਸ਼ਬਦਾਰਥ ਤੇ ਬੜਾ ਜ਼ੋਰ ਦਿੰਦੇ ਹਨ। ਏਥੇ ਹੀ ਦੋ ਦ੍ਰਿਸ਼ਟੀਕੋਨਾਂ ਵਿਚਲੇ ਫਰਕ ਦੀ ਸਮਝ ਆ ਸਕਦੀ ਹੈ। ਉਹ ਤਾਂ ਮੈਨੂੰ ਹਾਂ ਅਤੇ ਨਾਂਹ ਦੇ ਵਜ਼ਨ ਬਾਰੇ ਵੀ ਸਮਝਾਉਣ ਤੁਰ ਪਏ। ਉਨ੍ਹਾਂ ਕਿਹਾ ਕਿ ਮੈਂ ਤਾਂ ਦੁਖੀ ਜੀ ਦੀ ਕਾਵਿ-ਕਲਾ ਦਾ ਹੀ ਸਤਿਆਨਾਸ ਕਰ ਦਿਤਾ। ਮੈਂ ਦਾਅਵਾ ਤਾਂ ਨਹੀਂ ਕਰਦਾ (ਇਹ ਸਨੇਹੀ ਜੀ ਨੂੰ ਹੀ ਮੁਬਾਰਕ) ਪਰ ਵਜ਼ਨ ਬਹਿਰ ਬਾਰੇ ਮੈਨੂੰ ਵੀ ਕੁਝ ਗਿਆਨ ਹੈ। ਦੁਖੀ ਜੀ ਦੀਆਂ ਬਹੁਤ ਸਾਰੀਆਂ ਰੁਬਾਈਆਂ ਵਿਚ ਬਹਿਰ (Rhythm) ਤਾਂ ਕਾਇਮ ਹੈ, ਪਰ ਵਜ਼ਨ ਪੱਖੋਂ ਗਣ, ਮਾਤਰਾਂ ਦੀ ਲੋੜ ਅਨੁਸਾਰ ਖੁਲ੍ਹ ਲਈ ਗਈ ਹੈ। ਇਹ ਕਾਵਿ-ਔਗਣ ਨਹੀਂ। ਜੇ ਵਿਚਾਰ ਦਾ ਕਤਲ ਹੁੰਦਾ ਹੋਵੇ ਤਾਂ ਉਸਨੂੰ ਮਰਨ ਤੋਂ ਬਚਾਉਣ ਲਈ ਜ਼ਰੂਰੀ ਨਹੀਂ ਕਿ ਵਜ਼ਨ ਦੀ ਤੰਗ-ਨਜ਼ਰੀ ਦੀ ਭੇਟ ਵਿਚਾਰ ਨੂੰ ਝੜਾਇਆ ਜਾਵੇ। ਸਨੇਹੀ ਜੀ ਵਲੋਂ ਠੀਕ ਫੁਰਮਾਇਆ ਗਿਆ ਵਜ਼ਨ :

ਬਾਗੀ ਨਹੀਂ ਬਾਗੀਪਨ ਤੋਂ ਖੌਫ਼ ਵੀ ਨਹੀਂ,
= ੨੩ ਮਾਤਰਾਂ ਵਿਸਰਾਮ
ਮੁਢੋਂ ਬਾਗੀਆਂ ਨਾਲ ਪਿਆਰ ਮੇਰਾ।
= ੨੧ ਮਾਤਰਾਂ ਪੂਰਨ ਵਿਸਰਾਮ

ਮੇਰੇ ਵਲੋਂ ਸੰਪਾਦ ਕੀਤਾ ਵਜ਼ਨ:

ਬਾਗੀ ਹਾਂ ਬਾਗੀਪਨ ਤੋਂ ਖੌਫ ਨਾਹੀਂ,
= ੨੧ ਮਾਤਰਾਂ ਵਿਸਰਾਮ
ਮੁਢੋਂ ਬਾਗੀਆਂ ਨਾਲ ਪਿਆਰ ਮੇਰਾ।
= ੨੧ ਮਤਰਾਂ ਪੂਰਨ ਵਿਸਰਾਮ

ਹੁਣ ਪਾਠਕ, ਕਲਾ ਪਾਰਖੂ ਆਪ ਹੀ ਵਿਚਾਰ ਕਰ ਲੈਣ ਕਿਹੜਾ ਵਜ਼ਨ ਠੀਕ ਹੈ।

ਅਗਲਾ ਮਿਸਰਾ ਸਨੇਹੀ ਜੀ ਵਲੋਂ ਫੁਰਮਾਇਆ ਗਿਆ:

ਕਿਉਂਕੇ ਕੌਮ ਪੂਜਾਂ ਨੂੰ ਤੂੰ ਕਹੇਂ ਬਾਗੀ,
= ੨੧ ਮਾਤਰਾਂ ਵਿਸਰਾਮ
ਹਾਜ਼ਰ ਜਿਨ੍ਹਾਂ ਲਈ ਸੀਸ ਸੌ ਵਾਰ ਮੇਰਾ।
= ੨੨ ਮਾਤਰਾਂ ਪੂਰਨ ਵਿਸਰਾਮ

ਮੇਰੇ ਵਲੋਂ ਸੰਪਾਦ ਕੀਤਾ ਗਿਆ:

ਕੌਮ ਪੂਜਕਾਂ ਨੂੰ ਕਿਉਂ ਤੂੰ ਕਹੇਂ ਬਾਗੀ,
= ੨੨ ਮਾਤਰਾਂ ਵਿਸਰਾਮ
ਹਾਜ਼ਰ ਜਿਨ੍ਹਾਂ ਲਈ ਸੀਸ ਸੌ ਵਾਰ ਮੇਰਾ।
= ੨੨ ਮਾਤਰਾਂ ਪੂਰਨ ਵਿਸਰਾਮ

ਮੈਂ ਇਹ ਦਾਅਵੇ ਨਾਲ ਕਹਿ ਸਕਦਾ ਹਾਂ ਸਨੇਹੀ ਜੀ ਵਲੋਂ ਸੁਝਾਏ ਗਏ ਵਜ਼ਨ ਨਾਲ ਦੁਖੀ ਜੀ ਦੀ ਕਾਵਿ-ਆਤਮਾ ਦੇ ਅਨਰਥ ਹੁੰਦੇ ਹਨ। ਪਰੂਫ ਰੀਡਿੰਗ ਦੀ ਗਲਤੀ ਨਾਲ ਜਾਂ ਅਚੇਤ ਹੀ ਦੁਖੀ ਜੀ ਵੱਲੋਂ ਵਰਤਿਆ ਗਿਆ ਇਹ ਵਜ਼ਨ (ਜੇ ਸਨੇਹੀ ਜੀ ਉਨ੍ਹਾਂ ਦੀ ਹੱਥ ਲਿਖਤ ਤੋਂ ਸਾਬਤ ਕਰ ਦੇਣ) ਨੁਕਸਾਨਦਾਰ ਹੈ ਅਤੇ ਉਨ੍ਹਾਂ ਦੇ ਸੰਦੇਸ਼ ਵਿਚ ਧੁੰਦਲਾਪਣ ਪੈਦਾ ਕਰਦਾ ਹੈ ਜੇਕਰ ਮੇਰੇ ਵਲੋਂ ਸੰਪਾਦ ਕੀਤਾ ਵਜ਼ਨ ਵਰਤਿਆ ਜਾਵੇ ਤਾਂ ਸੰਦੇਸ਼ ਸਪਸ਼ਟ ਅਤੇ ਨਿਖਰਵਾਂ ਪ੍ਰਗਟ ਹੁੰਦਾ ਹੈ। ਮੇਰਾ ਸਨੇਹੀ ਜੀ ਲਈ ਇਕ ਸੁਝਾਅ ਹੈ ਕਿ ਜਿੰਨੀ ਜਲਦੀ ਅਸੀਂ ਅੰਧ ਵਿਸ਼ਵਾਸੀ, ਪੂਜਕ ਜਾਂ ਪੂਰਨ ਸੱਚ ਤੋਂ ਛੁਟਕਾਰਾ ਪਾ ਲਵਾਂਗੇ ਉਨਾ ਜਲਦੀ ਹੀ ਸਮਾਜਕ ਸਰੋਕਾਰਾਂ ਦੇ ਟੇਢੇ ਅਤੇ ਬਿਖੜੇ ਸੁਆਲਾਂ ਦਾ ਸਮਾਧਾਨ ਕਰਨ ਦੇ ਸਮਰੱਥ ਹੋ ਜਾਵਾਂਗੇ।

ਇਕ ਹੋਰ 'ਦੋਸ਼ ਲਾਉਣ ਲਈ ਦੋਸ਼' ਸਨੇਹੀ ਜੀ ਮੇਰੇ ਉਤੇ ਲਾਉਂਦੇ ਹਨ ਕਿ ਡਾ. ਮਾਨ ਨੂੰ ਦੁਖੀ ਜੀ ਦੀਆਂ ਕੁਲ ਪੁਸਤਕਾਂ ਬਾਰੇ ਪਤਾ ਹੀ ਨਹੀਂ। ਉਹ ਦਾਅਵਾ ਕਰਦੇ ਹਨ ਕਿ ਦੁਖੀ ਜੀ ਨੇ ੩੩ ਪੁਸਤਕਾਂ ਲਿਖੀਆਂ ਹਨ ਪਰ ਡਾ. ਮਾਨ ਨੇ ਸਿਰਫ ੧੭ ਪੁਸਤਕਾਂ ਦਾ ਜ਼ਿਕਰ ਕੀਤਾ ਹੈ। ਬਾਕੀ ਦੀਆਂ ੧੬ ਕਿਥੇ ਗਈਆਂ ? ਗੱਲ ਫੇਰ ਉਥੇ ਹੈ ਕਿ ਸਨੇਹੀ ਜੀ ਨੇ ਮੇਰੀ ਸੰਪਾਦ ਕੀਤੀ ਪੁਸਤਕ ਨੂੰ ਸਿਰ ਦਰਦੀ ਨਾਲ ਪੜ੍ਹਿਆ ਹੈ ਸਿਰ-ਸਮਝ ਨਾਲ ਨਹੀਂ। ਸਨੇਹੀ ਜੀ ਲਈ ਬੇਨਤੀ ਹੈ ਕਿ ਉਹ 'ਸ਼ਹੀਦੀ ਰੱਤ' ਨੂੰ ਅਰਾਮ ਨਾਲ ਫੇਰ ਤੋਂ ਪੜ੍ਹਨ। ਪੰਨਾ ਚਾਰ ਉਤੇ ਮੈਂ ਦੁਖੀ ਜੀ ਦੀ ਕਲਮ ਤੋਂ ਰਚੀਆਂ ਪੁਸਤਕਾਂ ਦੀ ਸੂਚੀ ਦਿਤੀ ਹੈ ਅਤੇ ਉਨ੍ਹਾਂ ਦੀਆਂ ੩੧ ਪੁਸਤਕਾਂ ਦੇ ਬਾਕਾਇਦਾ ਨਾਂ ਦਿਤੇ ਹਨ। ਮੁਖਬੰਧ ਕਿਉਂ ਕਿ ਦੁਖੀ ਜੀ ਦੀ ਕਵਿਤਾ ਰਚਨਾ ਬਾਰੇ ਸੀ ਇਸ ਲਈ ਮੈਂ ਸਪਸ਼ਟ ਲਿਖਿਆ ਕਿ ਦੁਖੀ ਜੀ ਨੇ ੧੭ ਕਵਿਤਾ ਦੀਆਂ ਪੁਸਤਕਾਂ ਲਿਖੀਆਂ ਹਨ। ਜਦੋਂ ਉਨ੍ਹਾਂ ਕਵਿਤਾ ਦੀਆਂ ਕੇਵਲ ੧੭ ਪੁਸਤਕਾਂ ਹੀ ਲਿਖੀਆਂ ਹਨ ਤਾਂ ਮੈਂ ੩੩ ਕਿਵੇਂ ਬਣਾ ਦਿਆਂ। ਤੁਸੀਂ ਜਿਨ੍ਹਾਂ ੩੩ ਕਿਤਾਬਾਂ ਦਾ ਜ਼ਿਕਰ ਕਰਦੇ ਹੋ ਤੁਹਾਡੀ ਆਪਣੀ ਪੁਸਤਕ ਅਨੁਸਾਰ ਉਨ੍ਹਾਂ ਵਿਚ ਦੋ 'ਨਾਂ ਰਹਿਤ ਖਰੜੇ' ਹਨ। ਹੁਣ ਨਾਂ ਰਹਿਤ ਖਰੜਿਆਂ ਨੂੰ ਪੁਸਤਕਾਂ ਦੀ ਸੂਚੀ ਵਿਚ ਗਿਣਨਾ ਖੋਜ ਦੀ ਵਿਦਵਤਾ ਜਾਂ ਵਿਸ਼ਵਸਨੀਅਤਾ ਦਿਖਾਉਣ ਲਈ ਬੇਸ਼ਕ ਜ਼ਰੂਰੀ ਹੋਵੇ ਪਰ ਹਕੀਕਤ ਵਿਚ ਤਾਂ ਉਨ੍ਹਾਂ ੩੧ ਪੁਸਤਕਾਂ ਹੀ ਲਿਖੀਆਂ ਹਨ। ਇਨ੍ਹਾਂ ਵਿਚੋਂ ੧੪ ਪੁਸਤਕਾਂ ਕਵਿਤਾ ਦੀਆਂ ਨਹੀਂ ਹਨ। ਦੇਸ਼ ਭਗਤੀ, ਪਰਾਧੀਨ ਜੀਵਨ, ਤੁਰਕੀ ਹੂਰ ਤਿੰਨ ਨਾਵਲ ਹਨ ਅਤੇ ਬਾਕੀ ੧੧ ਵਾਰਤਕ ਦੀਆਂ ਪੁਸਤਕਾਂ ਹਨ।

ਅਖੀਰ ਵਿਚ ਸਨੇਹੀ ਜੀ ਨੇ ਬਿਕਰਮਜੀਤ ਸਿੰਘ ਜੀ ਨੂੰ ਉਲਾਭਾਂ ਦਿਤਾ ਹੈ ਕਿ ਤੁਸੀਂ ਤਾਂ ਡਾ: ਤੇਜਵੰਤ ਮਾਨ ਤੋਂ ਦੁਖੀ ਜੀ ਦੀਆਂ ਰੁਬਾਈਆਂ ਦੀ ਪੁਸਤਕ ਸੰਪਾਦਨ ਕਰਵਾਕੇ ਮੁਨਸ਼ਾ ਸਿੰਘ ਦੁਖੀ ਜੀ ਦੀ ਬੇਇਜ਼ਤੀ ਕਰਵਾ ਦਿਤੀ। ਤੁਸੀਂ ਏਡੇ ਏਡੇ ਵੱਡੇ ਕਵੀ ਬਖਸ਼ੀ ਸਿੰਘ ਆਦਿਲ ਦੇ ਪੁਤਰ ਅਤੇ ਦੁਖੀ ਜੀ ਦੇ ਦਾਮਾਦ ਹੁੰਦਿਆਂ ਇਹ ਬਜਰ ਕੁਤਾਹੀ ਕਿਵੇਂ ਕਰ ਲਈ ? ਇਹ ਕੰਮ ਮੈਨੂੰ ਸੌਂਪਣਾ ਸੀ।

ਅਸਲ ਵਿਚ ਸਨੇਹੀ ਜੀ ਇਹ ਕੁਤਾਹੀ ਬੀਬਾ ਮਨਰਾਜ ਕੌਰ ਜਾਂ ਬਿਕਰਮ ਜੀਤ ਸਿੰਘ ਨੇ ਨਹੀਂ ਕੀਤੀ ਉਨ੍ਹਾਂ ਨੂੰ ਮੁਆਫ ਕਰ ਦਿਓ। ਇਹ ਕੁਤਾਹੀ ਮੈਥੋਂ ਹੋ ਗਈ। ਮੈਨੂੰ ਨਹੀਂ ਸੀ ਪਤਾ ਕਿ ਮੁਨਸ਼ਾ ਸਿੰਘ ਦੁਖੀ ਜੀ ਦਾ ਕਾਵਿ-ਮੁਲ ਸਹੀ ਸੰਦਰਭ ਵਿਚ ਪਾਉਣਾ ਤੁਹਾਨੂੰ ਏਨਾ ਦੁਖੀ ਕਰ ਜਾਏਗਾ ਅਤੇ ਤੁਹਾਡੀ ਸਿਰ-ਪੀੜਾ ਏਨੀ ਵਧ ਜਾਵੇਗੀ। ਅਗਾਂਹ ਤੁਸੀਂ ਜੋ ਮਰਜ਼ੀ ਲਿਖੋ ਮੇਰੇ ਪਾਸ ਉਸਦਾ ਕੋਈ ਜਵਾਬ ਨਹੀਂ।

(ਇਸ ਵਿਸ਼ੇ ਤੇ ਵਿਵਾਦ ਇੱਥੇ ਹੀ ਸਮਾਪਤ ਹੈ—ਸੰਪਾਦਕ)

# ਪ੍ਰਤੀਕਿਰਿਆ

ਸ: ਮੁਨਸ਼ਾ ਸਿੰਘ ਦੁਖੀ ਦੀ ਪੁਸਤਕ 'ਸ਼ਹੀਦੀ ਰੱਤ' ਬਾਰੇ' ਡਾ: ਤੇਜਵੰਤ ਮਾਨ ਦਾ ਇੱਕ ਆਰਟੀਕਲ ਨਵੰਬਰ ੨੦੦੪ ਦੇ 'ਵਰਿਆਮ' 'ਚ ਛਪਿਆ ਜਿਸ ਬਾਰੇ ਦਸੰਬਰ ੨੦੦੪ ਦੇ ਵਰਿਆਮ ਵਿੱਚ ਸ੍: ਸਵਰਨ ਸਿੰਘ ਸਨੇਹੀ ਨੇ ਟਿੱਪਣੀ ਕੀਤੀ ਹੈ, ਇਸ ਪ੍ਰਸੰਗ 'ਚ ਦੋ ਸ਼ਬਦ ਕਹਿਣਾ ਚਾਹੁੰਦਾ ਹਾਂ। ਮੇਰਾ ਸਬੰਧ ਪੰਜਾਬੀ ਸਾਹਿਤ ਸਭਾ ਫਰੀਦਕੋਟ ਨਾਲ ਹੈ। ਸ੍. ਲਾਲ ਸਿੰਘ ਕਲਸੀ ਉਸ ਵਕਤ ਸਭਾ ਦੇ ਜਨਰਲ ਸਕੱਤਰ ਸਨ। ਦੁਖੀ ਜੀ ਦੀ ਬੇਟੀ ਬੀਬੀ ਮਨਰਾਜ ਕੌਰ ਅਤੇ ਉਨ੍ਹਾਂ ਦੇ ਪਰਿਵਾਰ ਨੇ ਕਲਸੀ ਜੀ ਨੂੰ ਪਹੁੰਚ ਕੀਤੀ ਕਿ ਉਹ ਦੁਖੀ ਜੀ ਦੀ ਪੁਸਤਕ ਛਪਵਾਉਣਾ ਚਾਹੁੰਦੇ ਹਨ। ਉਨ੍ਹਾਂ ਦੀ ਇੱਛਾ ਸੀ ਕਿ ਇਸ ਪੁਸਤਕ ਦਾ ਸੰਪਾਦਨ ਡਾ. ਤੇਜਵੰਤ ਸਿੰਘ ਮਾਨ ਕਰ ਦੇਣ। ਪੁਸਤਕ ਦੀ ਪ੍ਰਕਾਸ਼ਨਾ ਦਾ ਖਰਚ ਪਰਿਵਾਰ ਝੱਲਣ ਲਈ ਤਿਆਰ ਸੀ। ਮੈਂ ਕਲਸੀ ਜੀ ਨੇ ਮੇਰੀ ਸਹਾਇਤਾ ਨਾਲ ਡਾ: ਮਾਨ ਸਾਹਿਬ ਨੂੰ ਅਪਰੋਚ ਕੀਤਾ ਕਿ ਇਸ ਨੇਕ ਕੰਮ ਵਿੱਚ ਪਰਿਵਾਰ ਦੀ ਇੱਛਾ ਪੂਰੀ ਕੀਤੀ ਜਾਵੇ। ਡਾ. ਮਾਨ ਸਾਹਿਬ ਦਾ ਪਰਿਵਾਰ ਨਾਲ ਸਿੱਧਾ ਸੰਪਰਕ ਹੋ ਗਿਆ। ਪੁਸਤਕ ਛਪ ਗਈ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਦੇ ਸਾਲਾਨਾ ਸਮਾਗਮ ਸਮੇਂ ਰਲੀਜ਼ ਹੋ ਗਈ। ਮੇਰੀ ਜਾਚੇ ਡਾ. ਮਾਨ ਸਾਹਿਬ ਨੇ ਤਾਂ ਸਾਹਿਤ ਸੇਵਾ ਕੀਤੀ ਹੈ। ਹੋ ਸਕਦਾ ਹੈ ਉਨ੍ਹਾਂ ਤੋਂ ਕੋਈ ਉਕਾਈ ਹੋ ਗਈ ਹੋਵੇ। ਮਨੁੱਖ ਭੁੱਲਣਹਾਰ ਹੈ। ਪਰ ਸਨੇਹੀ ਸਾਹਿਬ ਨੇ ਜੋ ਟਿੱਪਣੀ ਕੀਤੀ ਹੈ ਉਸ ਦਾ ਲਹਿਜਾ ਮੈਨੂੰ ਜਚਿਆ ਨਹੀਂ। ਮੰਨਿਆ ਸਨੇਹੀ ਸਾਹਿਬ ਦੁਖੀ ਜੀ ਦੇ ਨਿਕਟਵਰਤੀ ਹੋਣਗੇ, ਪਰ ਡਾ. ਮਾਨ ਦੇ ਕੀਤੇ ਨੂੰ ਨਾ ਛੁਟਿਆਇਆ ਜਾਵੇ। *—ਨਵਰਾਹੀ ਘੁਗਿਆਣਵੀ*

ਅਕਤੂਬਰ ਮਹੀਨੇ ਦਾ 'ਵਰਿਆਮ' ਬਹੁਤ ਹੀ ਦੇਰ ਨਾਲ ਮਿਲਿਆ। ਆਪ ਜੀ ਦਾ ਅਤੀ ਧੰਨਵਾਦੀ ਹਾਂ ਕਿ ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਤਸਵੀਰਾਂ ਬਹੁਤ ਹੀ ਉੱਤਮ ਅਤੇ ਸ਼ਲਾਘਾਯੋਗ ਤਰੀਕੇ ਨਾਲ ਛਾਪੀਆਂ ਹਨ ਅਤੇ ਵਾਹਿਗੁਰੂ ਜੀ ਦੀ ਅਪਾਰ ਕਿਰਪਾ ਨਾਲ ਮੇਰੇ ਜੀਵਨ ਦੀ ਹਾਜ਼ਰੀ ਵੀ ਸਤਿਗੁਰੂ ਜੀ ਦੇ ਚਰਨਾਂ ਵਿਚ ਲਾਉਣ ਵਿਚ ਸਹਾਇਤਾ ਕੀਤੀ। ਆਪ ਜੀ ਦਾ ਧੰਨਵਾਦ ਕਰਨ ਦੀ ਇੱਛਾ ਬਾਰ ਬਾਰ ਹੋ ਰਹੀ ਹੈ।

ਵਿਦੇਸਾਂ ਵਿਚੋਂ ਵੀ ਸਾਰਿਆਂ ਵਲੋਂ ਉਤਸ਼ਾਹਿਤ ਕਰਨ ਵਾਲੇ ਸੰਦੇਸ਼ ਆ ਰਹੇ ਹਨ।

ਆਪ ਜੀ ਅੱਗੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਖਰੀ ਪੇਜ ਤੇ ਛਪੀ ਤਸਵੀਰ ਹੇਠਾਂ ਈਸਵੀ ਸੰਮਤ ਵਿਚ ਦਸ ਸਾਲਾਂ ਦਾ ਫਰਕ ਵਧ ਕੇ ਛਪ ਗਿਆ ਹੈ, ਕਾਸ਼! ਅਕਾਲ ਪੁਰਖ ਦੀ ਕਿਰਪਾ ਹੁੰਦੀ ਅਤੇ ਸਾਨੂੰ ਦਰਸ਼ਨ ਕਰਨ ਦਾ ਸੁਭਾਗ ਸ਼ਾਇਦ ਇਕ ਵਾਰੀ ਹੋਰ ਮਿਲ ਜਾਂਦਾ।

ਮੇਰੇ ਵਲੋਂ ਰੁਝੇਵਿਆਂ ਕਰਕੇ ਲੇਖ ਭੇਜਣ ਵਿਚ ਅਲਗਰਜੀ ਹੋ ਰਹੀ ਹੈ ਖਿਮਾਂ ਦਾ ਜਾਚਕ ਹਾਂ ਅਤੇ ਇਕ ਹੋਰ ਕਾਰਣ ਕਿ ਮੇਰੇ ਬਚਪਨ ਦਾ ਆਤਮਕ ਮਿੱਤਰ ਬੰਤਾ ਸਿੰਘ ਅਚਾਨਕ ਪ੍ਰਗਟ ਹੋ ਗਿਆ, ਜੋ ਮੈਂ ਨਹੀਂ ਕਹਿ ਸਕਦਾ ਉਹ ਕਹਿਣ-ਕਰਨ ਵਿਚ ਸਮਰੱਥ ਹੈ, ਆਉਣ ਵਾਲੇ ਲੇਖਾਂ ਵਿਚ ਮੇਰੀ ਸਹਾਇਤਾ ਕਰੇਗਾ।

*—ਮਹਿੰਦਰ ਸਿੰਘ ਮਠਾਰੂ "ਚਿਤਾਰ" ਪੁਣੇ ਮਹਾਂਰਾਸ਼ਟਰ*

## "ਜਿਨੀ ਪਛਾਤਾ ਸੱਚ ਚੁਮਾਂ ਪੈਰ ਮੂੰਹ"

ਪਿਆਰੇ ਜੀਓ,

ਇਹ ਚਿਠੀ ਤੁਹਾਡੇ ਵਰਗੇ ਸੁਹਿਰਦ ਪ੍ਰਵਾਸੀਆਂ ਨੂੰ ਸੰਬੋਧਨ ਹੈ ਜੋ ਵਿਦੇਸ਼ਾਂ 'ਚ ਜਾ ਕੇ, ਹੱਡ-ਭੰਨਵੀਂ ਘਾਲਣਾ ਕਰਕੇ, ਕਈ ਤਰਾਂ ਦੀਆਂ ਔਕੜਾਂ ਤੇ ਮੁਸ਼ਕਲਾਂ ਝੱਲ ਕੇ, ਕਈ ਤਰਾਂ ਦੇ ਵਿਖਰੇਵਿਆਂ ਦਾ ਸਾਮ੍ਹਣਾ ਕਰਕੇ, ਆਪਣੇ ਪਿਆਰਿਆਂ ਦੇ ਵਿਛੋੜਿਆਂ ਨੂੰ ਸਹਾਰ ਕੇ, ਕਈ ਜੁਗਤਾਂ ਤੇ ਸਕੀਮਾਂ ਅਪਣਾ ਕੇ, ਮਾਇਕ ਤੌਰ ਤੇ ਸੌਖੇ ਹੋ ਕੇ ਆਪਣੇ ਦੇਸ਼ ਦੀ ਧਰਤੀ ਤੇ ਮਿੱਟੀ ਨੂੰ ਨਹੀਂ ਭੁੱਲਦੇ ਅਤੇ ਪੰਜਾਬੀ ਸੁਭਾ ਅਨੁਸਾਰ ਉਸ ਮਾਇਆ ਨੂੰ ਸਫਲ ਕਰਨ ਲਈ, ਆਪਣੇ ਪਿੰਡ ਆਪਣੇ ਸਾਥੀਆਂ ਅਤੇ ਲੋੜਵੰਦਾਂ ਦੀ ਸਹਾਇਤਾ ਕਰਨ ਲਈ ਆਪਣੇ ਦੇਸ ਦਾ ਗੇੜਾ ਮਾਰਦੇ ਹੋ। ਤੁਸੀਂ ਸੌਖੇ ਹੋ ਕੇ, ਹੋਰਨਾਂ ਦੀ ਔਖ 'ਚ ਸਹਾਈ ਹੁੰਦੇ ਹੋ। ਤੁਹਾਡੀ ਤਿੱਖੀ ਤੇ ਘੋਖਵੀਂ ਨਜ਼ਰ ਸਾਡੇ ਨੇਤਾਵਾਂ ਦੇ ਕਾਰਨਾਮਿਆਂ ਤੇ ਪੈਂਦੀ ਰਹਿੰਦੀ ਹੈ- ਉਹ ਕਿਵੇਂ ਭੋਲੇ ਲੋਕਾਂ ਨੂੰ ਕਈ ਤਰਾਂ ਦੇ ਲਾਲਚ ਦੇ ਕੇ ਉਨਾਂ ਦੀਆਂ ਵੋਟਾਂ ਲੈ ਕੇ ਫੇਰ ਪੰਜ ਸਾਲ ਉਨਾਂ ਨੂੰ ਹੀ ਲੁੱਟਦੇ ਹਨ। ਇਸ ਕਾਰਨ ਹਰ ਪਾਸੇ ਨਿਰਾਸ਼ਾ ਦਾ ਆਲਮ ਹੈ।

ਸਾਡੇ ਸਤਿਕਾਰਯੋਗ ਗਦਰੀ ਬਾਬਿਆਂ ਨੇ ਦੇਸ਼ ਆਜ਼ਾਦ ਕਰਵਾਉਣ ਲਈ ਹਰ ਤਰਾਂ ਦੀਆਂ ਕੁਰਬਾਨੀਆਂ ਦਿਤੀਆਂ, ਜੇਲ੍ਹਾਂ ਕੱਟੀਆਂ, ਅੰਗਰੇਜ਼ੀ ਹਕੂਮਤ ਦੀਆਂ ਗੋਲੀਆਂ ਤੱਕ ਦਾ ਸਾਮ੍ਹਣਾ ਕੀਤਾ। ਅਸੀਂ ਉਨਾਂ ਦੇ ਰਿਣੀ ਤੇ ਕਰਜ਼ਦਾਰ ਹਾਂ। ਜੇ ਉਨਾਂ ਨੂੰ 'ਇਨਕਲਾਬੀ ਬਾਬੇ' ਕਹਿ ਕੇ ਯਾਦ ਕੀਤਾ ਜਾਂਦਾ ਹੈ, ਤੁਹਾਨੂੰ ਅਸੀਂ 'ਦਰਦੀ ਬਾਬੇ' ਕਹਿਣ 'ਚ ਮਾਣ ਸਮਝਦੇ ਹਾਂ। ਤੁਸੀਂ ਜਿਵੇਂ ਸਾਡਾ ਦਰਦ ਵੰਡਾ ਰਹੇ ਹੋ ਵਖਰੇ ਵਖਰੇ ਪ੍ਰੋਜੈਕਟਾਂ ਰਾਹੀਂ ਕਿਵੇਂ ਤੁਸੀਂ ਪਿੰਡਾਂ 'ਚ ਨਵੀਨਤਾ ਲਿਆਉਣ ਲਈ ਤੱਤਪਰ ਹੋ। ਕਿਤੇ ਮੁਫਤ ਡਾਕਟਰੀ ਕੈਂਪ ਲਗਾਏ ਜਾ ਰਹੇ ਹਨ। ਸਕੂਲਾਂ ਤੇ ਡਿਸਪੈਂਸਰੀਆਂ ਨੂੰ ਸੁਧਾਰਨ ਲਈ ਮਾਇਆ ਵੰਡ ਰਹੇ ਹੋ। ਖੇਲਾਂ ਨੂੰ ਉਤਸ਼ਾਹਤ ਕਰਕੇ ਬੇਰੋਜ਼ਗਾਰ ਜਵਾਨੀ ਨੂੰ ਕਮਾਊ ਬਣਾ ਰਹੇ ਹੋ। ਸਭਿਆਚਾਰਕ ਮੇਲਿਆਂ 'ਚ ਮਾਇਕ ਹਿੱਸਾ ਪਾ ਕੇ ਜਾਨ ਪਾ ਰਹੇ ਹੋ। ਕਿਤੇ ਟਰੱਸਟ ਬਣਾ ਰਹੇ ਹੋ। ਕਿਤੇ ਅਧੂਰੇ ਕੰਮਾਂ ਨੂੰ ਪੂਰਾ ਕਰਨ ਲਈ ਸਹਾਈ ਹੋ ਰਹੇ ਹੋ। ਸ਼ਬਦ ਅਸਮਰਥ ਹਨ ਤੁਹਾਡੀ ਸ਼ਲਾਘਾ ਕਰਨ ਲਈ! ਤੁਸੀਂ ਨਿਸੁਆਰਥ ਸੇਵਾ ਕਰ ਕੇ ਨਿਘਰਦੀ ਜਾਂਦੀ ਵਿਵਸਥਾ ਲਈ ਨਮੂਣਾ ਬਣ ਰਹੇ ਹੋ। ਤੁਸੀਂ ਰੱਜਵੀਂ ਸੇਵਾ ਭੀ ਕਰ ਰਹੇ ਹੋ ਅਤੇ ਗੁਰੂਮਤਿ ਅਨੁਸਾਰ ਉਸ ਦੀ ਇਸ਼ਤਿਹਾਰਬਾਜ਼ੀ ਤੋਂ ਭੀ ਪ੍ਰਹੇਜ਼ ਕਰਦੇ ਹੋ। ਸਾਡਾ ਉੱਤਰ ਹੁੰਦਾ ਹੈ ਕਿ ਅਸੀਂ ਤੁਹਾਡੀ ਛੁਪੇ ਰਹਿਣ ਦੀ ਚਾਹ ਨੂੰ ਤਾਂ ਸਲਾਹਉਂਦੇ ਹਾਂ, ਪਰ ਇਸ ਤਰਾਂ ਕਰਕੇ ਹੋਰਨਾਂ ਨੂੰ ਨਿਸ਼ਕਾਮ ਸੇਵਾ ਕਰਨ ਦੀ ਪ੍ਰੇਰਨਾ ਮਿਲਦੀ ਹੈ। ਇਹ ਅਸਲ ਵਿਚ ਸਾਡਾ ਸੁਆਰਥ ਹੈ। ਅਸੀਂ ਖਿਮਾਂ ਦੇ ਜਾਚਕ ਹਾਂ। ਪ੍ਰਮਾਤਮਾ ਤੁਹਾਨੂੰ ਹੋਰ ਸੰਮਰਥਾ ਬਖਸ਼ੇ, ਹੋਰ ਸਫਲਤਾ ਬਖਸ਼ੇ, ਹੋਰ ਰਿਜ਼ਕ 'ਚ ਵਾਧਾ ਹੋਵੇ।

*ਅਜੈਬ ਸਿੰਘ ਅਸੀਸ, ਦੀ ਮਾਲ, ਕਪੂਰਥਲਾ*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

- ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ
- ਵੈਫ਼ਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




FOODS PVT LTD

## Pinoneer Manufacturer in India of

- Automatic machines for producing Biscuits
- Automatic machines for producing Wafers

and

Makers of High quality Biscuits

## BBL FOODS PVT. LTD.

*Santosh Nagar (X) Roads, Hyderabad-500 059 India*

*Ph.:— +91-40-4530680, 82,84 Fax :— +91-40--4530475*

*E-mail:amber @hd1.vsnl.net.in*

| Balvinder Pal Singh | Lakhbir Singh Muchhal | Bakhshish Singh Muchhal |
|---|---|---|
| *Manging Director* | *Director* | *Director* |



ਸ੍ਰ. ਤਰਲੋਚਨ ਸਿੰਘ, ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ, ਭਾਰਤ ਸਰਕਾਰ, ਦੇ ਲਾਹੌਰ ਪੁਜੱਣ ਤੇ ਰੇਸਕੋਰਸ ਮੈਦਾਨ ਵਿਚ ਪਬਲਿਕ ਸਵਾਗਤ ਕੀਤਾ ਗਿਆ। ਸ੍ਰ. ਤਰਲੋਚਨ ਸਿੰਘ ਨੇ ਪੰਜਾਬੀ ਮੇਲੇ ਦਾ ਉਦਘਾਟਨ ਕੀਤਾ। ਇਹ ਮੇਲਾ ਰੋਜ਼ਾਨਾ 'ਭੁਲੇਖਾ' ਜੋ ਪੰਜਾਬੀ ਦਾ ਇਕੋ-ਇਕ ਅਖਬਾਰ ਹੈ, ਵਲੋਂ ਕਰਵਾਇਆ ਗਿਆ।




ਲਾਹੌਰ ਵਿਚ ਲਹਿਰਾਂ ਅਦਬੀ ਬੋਰਡ ਵਲੋਂ, ਸ. ਜੈਤੇਗ ਸਿੰਘ ਅੰਨਤ ਦੇ ਸਨਮਾਨ ਸਮਾਰੋਹ ਸਮਾਗਮ ਸਮੇਂ ਮੰਚ 'ਤੇ ਬੈਠੇ ਨਜ਼ਰ ਆ ਰਹੇ ਹਨ ਕਹਾਣੀਕਾਰ ਤੇ ਕਾਲਮ ਨਵੀਸ ਪ੍ਰੋ. ਅਫ਼ਜ਼ਲ ਤੌਸੀਫ, ਵਿਦਵਾਨ ਤੇ ਖੋਜੀ ਸਈਅਦ ਸਿਬਤੁਲ ਹਸਨ ਜ਼ੈਗਮ, ਫੋਟੋ ਕਲਾਕਾਰ ਤੇ ਪੱਤਰਕਾਰ ਜੈਤੇਗ ਸਿੰਘ ਅਨੰਤ, ਲਹਿਰਾਂ ਦੇ ਚੀਫ ਐਡੀਟਰ ਡਾ. ਸਈਅਦ ਅੱਖਤਰ ਹੁਸੈਨ ਅੱਖਤਰ, ਪ੍ਰੋ. ਅੱਬਾਸ ਨਾਜ਼ਮੀ।

Registerd No. PB (0016) 2003 MONTHLY WARIAM Ladowali Road, Jalandhar- 144001
Regd. RNI No. 26453/75 JANUARY 2005












ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸਬੰਧੀ ੫ ਦਸੰਬਰ ੨੦੦੪ ਨੂੰ
ਜਲੰਧਰ ਵਿਚ ਹੋਏ ਸੰਗੀਤ ਸਮਾਰੋਹ ਦੀਆਂ ਤਸਵੀਰਾਂ

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ
ਫੋਨ - 222254